# ਮਾਨਸ ਜਨਮੁ ਅਮੋਲੁ ਹੈ

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੇ ਚੋਣਵੇਂ ਲੈਕਚਰ



ੴ ਸਤਿਗੁਰ ਪ੍ਰਸਾਦਿ ॥





# ਮਾਨਸ ਜਨਮੁ ਅਮੋਲੁ ਹੈ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ

ਸੰਪਾਦਕ

ਪਰਮਜੀਤ ਸਿੰਘ ਖਾਲਸਾ ਪ੍ਰਧਾਨ

ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)

ਪ੍ਰਕਾਸ਼ਕ :-



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ





# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਦਸ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਮਾਣਸ ਜਨਮੁ ਅਮੋਲੁ ਹੈ'। ਇਸ ਲਈ ਉਨ੍ਹਾਂ ਦੇ ਸਾਰੇ ਲੈਕਚਰਾਂ ਦੇ ਸਮੂਹ ਦਾ ਨਾਮ ਵੀ 'ਮਾਣਸ ਜਨਮੁ ਅਮੋਲੁ ਹੈ' ਰੱਖ ਦਿੱਤਾ ਹੈ। ਭਾਈ ਗੁਰਦਾਸ ਜੀ ਦੇ ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਮਨੁੱਖ ਨੂੰ ਇਹ ਜਨਮੁ ਜੋ ਮਿਲਿਆ ਹੈ ਅਮੋਲੁ ਹੈ। ਇਸ ਨੂੰ ਐਵੇਂ ਹੀ ਨਾ ਗਵਾਈਂ। ਉਨ੍ਹਾਂ ਦਾ ਦੂਸਰਾ ਲੈਕਚਰ ਹੈ 'ਗੁਰ ਰਾਮਦਾਸ ਕੋ ਮਿਲੀ ਬਡਾਈ' ਇਸ ਬਾਰੇ 'ਕੀਰਤ ਨਾਮਾ' ਭੱਟ ਆਖਦਾ ਹੈ- ਸਾਰੀ ਸ੍ਰਿਸ਼ਟੀ ਦੇ ਤਾਰਨ ਨੂੰ ਸੋਢੀ ਜੋ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਹੁਣ ਉਨ੍ਹਾਂ ਨੂੰ ਗੁਰਤਾ-ਗੱਦੀ ਦੀ ਵਡਿਆਈ ਮਿਲੀ ਹੈ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਮਾਣਸ ਜਨਮੁ ਅਮੋਲੁ ਹੈ, ਗੁਰ ਰਾਮਦਾਸ ਕੋ ਮਿਲੀ ਬਡਾਈ, ਗੁਰਿ ਅਮਰਦਾਸ ਕਰਤਾਰੁ ਕੀਅਉ, ਨਾਨਕ ਕੀ ਪ੍ਰਭ ਬੇਨਤੀ, ਬਿਨੁ ਸਤਿਗੁਰ ਭਗਤਿ ਨ ਹੋਵਈ, ਮਨਮੁਖ ਬਾਲਕੁ ਬਿਰਧਿ ਸਮਾਨਿ ਹੈ, ਏਕੋ ਨਾਮੁ ਧਿਆਇ, ਪੰਜ ਪਿਆਲੇ ਪੰਜ ਪੀਰ, ਜੀਵਨ ਧੰਨ ਬਾਬਾ ਬੁੱਢਾ ਸਾਹਿਬ ਜੀ, ਸਾਕਾ ਚਮਕੌਰ ਸਾਹਿਬ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

ੴ ਸਤਿਗੁਰ ਪ੍ਰਸਾਦਿ

॥ ਅਕਾਲ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

॥ਹਰਿ ਸਚੇ ਤਖ਼ਤ ਰਚਾਇਆ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ॥ ਪਟਨਾ ਗੁਰੂ ਕਾ ਘਰ ਹੈ ॥ (ਹੁਕਮਨਾਮਾ ਪਾ.:੯)

ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ
ਜੱਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,ਪਟਨਾ ਸਾਹਿਬ,
ਪਟਨਾ-੮੦੦੦੦੮, ਬਿਹਾਰ (ਭਾਰਤ).

SINGH SAHIB GIANI IQBAL SINGH
Jathedar, Takhat Sri Harimandir Ji, Patna Sahib,
Patna-800008,Bihar (India)

Dated........

# ਸ਼ਲਾਘਾਯੋਗ ਉਪਰਾਲਾ

ਭਾਈ ਪਿੰਦਰਪਾਲ ਸਿੰਘ ਜੀ ਇਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਕਥਾ ਵਾਚਕ ਹਨ। ਅੱਜ ਹਰ ਵਿਅਕਤੀ ਉਨ੍ਹਾਂ ਦੀ ਕਥਾ ਸੁਣ ਕੇ ਗੁਰੂ ਘਰ ਨਾਲ ਜੁੜਦਾ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਉਨ੍ਹਾਂ ਦੇ ਲੈਕਚਰਾਂ ਨੂੰ ਪੰਜਾਬੀ ਰੂਪ ਦੇ ਕੇ ਬੜਾ ਸ਼ਲਾਘਾਯੋਗ ਕਾਰਜ ਕੀਤਾ ਹੈ। ਸਾਨੂੰ ਪਤਾ ਹੈ ਕਿ ਟੇਪਾਂ ਤੋਂ ਪੰਜਾਬੀ ਉਤਾਰਾ ਕਰਨਾ ਕੋਈ ਸੌਖਾ ਕੰਮ ਨਹੀਂ। ਭਾਈ ਪਰਮਜੀਤ ਸਿੰਘ ਜੀ ਖਾਲਸਾ ਨੇ ਇਸ ਪਾਸੇ ਵੱਡਾ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਭਾਈ ਚਤਰ ਸਿੰਘ ਜੀਵਨ ਸਿੰਘ ਦੀ ਫਰਮ ਨੇ ਗਿਆਨੀ ਸੰਤ ਸਿੰਘ ਮਸਕੀਨ ਦੀਆਂ ਕਈ ਕੈਸਟਾਂ ਦੇ ਪੰਜਾਬੀ ਉਤਾਰੇ ਕਰਵਾਏ ਹਨ। ਭਾਈ ਪਿੰਦਰਪਾਲ ਸਿੰਘ ਬੜੀ ਚੜ੍ਹਦੀ ਕਲਾ ਵਾਲੇ ਬੁਲਾਰੇ ਹਨ, ਉਨ੍ਹਾਂ ਦੀਆਂ ਕੈਸਟਾਂ ਨੂੰ ਪੰਜਾਬੀ ਰੂਪ ਦੇਣਾ ਵੱਡਾ ਸ਼ਲਾਘਾ ਯੋਗ ਕਾਰਜ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਦਸ ਲੈਕਚਰਾਂ ਨੂੰ ਪੰਜਾਬੀ ਰੂਪ ਦਿੱਤਾ ਹੈ। ਇਨ੍ਹਾਂ ਕਥਾਵਾਂ ਵਿਚ ਮਾਣਸ ਜਨਮੁ ਅਮੋਲੁ ਹੈ, ਗੁਰ ਰਾਮਦਾਸ ਕੋ ਮਿਲੀ ਬਡਾਈ, ਗੁਰਿ ਅਮਰਦਾਸ ਕਰਤਾਰੁ ਕੀਅਉ, ਨਾਨਕ ਕੀ ਪ੍ਰਭ ਬੇਨਤੀ, ਬਿਨੁ ਸਤਿਗੁਰ ਭਗਤਿ ਨ ਹੋਵਈ, ਮਨਮੁਖ ਬਾਲਕੁ ਬਿਰਧਿ ਸਮਾਨਿ ਹੈ, ਏਕੋ ਨਾਮੁ ਧਿਆਇ, ਪੰਜ ਪਿਆਲੇ ਪੰਜ ਪੀਰ, ਜੀਵਨ ਧੰਨ ਬਾਬਾ ਬੁੱਢਾ ਸਾਹਿਬ ਜੀ, ਸਾਕਾ ਚਮਕੌਰ ਸਾਹਿਬ ਆਦਿ ਦਰਜ ਹਨ।

ਇਕਬਾਲ ਸਿੰਘ

ਸਿੰਘ ਸਾਹਿਬ

ਜਥੇਦਾਰ ਤਖ਼ਤ ਸ੍ਰੀ ਪਟਨਾ ਸਾਹਿਬ

# ਮਾਨਸ ਜਨਮੁ ਅਮੋਲੁ ਹੈ

*ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥*
*ਬਾਚਾ ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ॥*
*ਕਰਮ ਕਰਿ ਤੁਅ ਦਰਸ ਪਰਸ ਸਰ ਬਲ੍ ਭਟ ਜਸੁ ਗਾਇਯਉ॥*
*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥ ੪॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਤਿਕਾਰ ਯੋਗ ਜੁਗੋ ਜੁਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਭੱਟ ਜੀ ਨੇ ਇਸ ਸਵੱਯੇ ਦੇ ਵਿਚ ਪਹਿਲਾ ਬਚਨ ਇਹ ਬਖ਼ਸ਼ਿਸ਼ ਕੀਤਾ ਹੈ ਕਿ ਜੋ ਮਨੁੱਖ ਆਪਣੇ ਮਨ ਕਰਕੇ, ਹੇ ਗੁਰੂ ਰਾਮਦਾਸ। ਆਪ ਜੀ ਨੂੰ ਚੇਤੇ ਕਰਦਾ ਹੈ, ਉਸ ਮਨੁੱਖ ਦੇ ਅੰਦਰੋਂ ਕਾਮ ਕ੍ਰੋਧ ਵਾਲੀ ਮਲੀਨ ਵਾਸ਼ਨਾ ਆਪ ਜੀ ਖ਼ਤਮ ਕਰ ਦਿੰਦੇ ਹੋ। ਦੂਸਰਾ ਬਚਨ ਕਿ ਜੋ ਮਨੁੱਖ ਬਚਨਾਂ ਕਰਕੇ ਆਪ ਜੀ ਦਾ ਸਿਮਰਨ ਕਰਦਾ ਹੈ, ਉਸਦੇ ਦੁੱਖ ਦਲਿੱਦਰ ਇਕ ਖਿਨ ਵਿਚ ਆਪ ਮਿਟਾ ਦਿੰਦੇ ਹੋ। ਤੀਸਰਾ ਬਚਨ ਕਿ ਜੋ ਕਰਮ ਕਰਕੇ ਆਪਣੇ ਸਰੀਰਕ ਇੰਦਰਿਆਂ ਰਾਹੀਂ ਆਪ ਜੀ ਨੂੰ ਪਰਸਦਾ ਹੈ, ਉਸ ਮਨੁੱਖ ਨੂੰ ਤੁਸੀਂ ਪਾਰਸ ਦੇ ਬਰਾਬਰ ਬਣਾ ਦਿੰਦੇ ਹੋ। ਹੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਮਨ ਬਚ ਕਰਮ ਕਰਕੇ ਜਿਸ ਨੇ ਵੀ ਆਪ ਜੀ ਨੂੰ ਯਾਦ ਕੀਤਾ, ਤੁਸੀਂ ਉਸ ਦੀਆਂ ਵਾਸ਼ਨਾਵਾਂ ਨੂੰ ਖ਼ਤਮ ਕਰਕੇ ਉਸਦੇ ਅੰਦਰ ਸਾਰੇ ਦੁੱਖ ਦਲਿੱਦਰ ਮਿਟਾ ਕੇ ਉਸਨੂੰ ਪਾਰਸ ਦੀ ਤਰ੍ਹਾਂ ਬਣਾ ਦਿੱਤਾ। ਜਿਵੇਂ ਪਾਰਸ ਕੁਝ ਧਾਤਾਂ ਦੇ ਜੀਵਨ ਨੂੰ ਬਦਲ ਸਕਦਾ ਹੈ। ਤਾਂਬੇ ਤੋਂ ਸੋਨਾ ਬਣ ਸਕਦਾ ਹੈ। ਇਸੇ ਕਰਕੇ ਜੋ ਆਪ ਜੀ ਦੇ ਚਰਨਾਂ ਵਿਚ ਮਨ ਕਰਕੇ ਜੁੜਿਆ ਹੈ, ਉਹ ਪਾਰਸ ਦੀ ਤਰ੍ਹਾਂ ਹੈ। ਉਸ ਗੁਰਮੁਖ ਦੀ ਸੰਗਤ ਕਰਨ ਵਾਲੇ ਦਾ ਜੀਵਨ ਵੀ ਪਲਟ ਜਾਂਦਾ ਹੈ।

ਭੱਟ ਬਲ ਸਾਹਿਬ ਜੀ ਨੇ ਅੱਜ ਦੇ ਇਸ ਅੰਮ੍ਰਿਤ ਸਵੱਯੇ ਅੰਦਰ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੂੰ ਤਿੰਨ ਤਰੀਕਿਆਂ ਨਾਲ ਯਾਦ ਕਰਨ ਦੀ, ਉਹਨਾਂ ਦਾ ਸ਼ੁਕਰ ਕਰਨ ਦੀ ਜੁਗਤ ਸਾਨੂੰ ਬਖ਼ਸ਼ਿਸ਼ ਕੀਤੀ ਹੈ, ਮਨ ਕਰਕੇ, ਬਚਨਾਂ ਕਰਕੇ ਅਤੇ ਕਰਮਾਂ ਕਰਕੇ।

ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਵਿਚ ਪ੍ਰਭੂ ਭਗਤੀ ਕਰਨ ਵਾਲੇ ਜਿਹੜੇ ਜਗਿਆਸੂ ਹਨ, ਗੁਰੂ ਭਗਤੀ ਵਿਚ ਜਿਹੜੇ ਤਾਂਘ ਰੱਖਦੇ ਹਨ, ਉਹਨਾਂ ਨੂੰ ਤਿੰਨ ਗੱਲਾਂ ਹੀ ਹਜ਼ੂਰ ਨੇ ਸਮਝਾਈਆਂ ਹਨ ਕਿ ਤੇਰੇ ਮਨ ਵਿਚ ਵੀ ਗੁਰੂ ਦੀ ਅਰਾਧਨਾ ਹੋਵੇ, ਤੇਰੇ ਮੂੰਹ ਵਿਚ ਵੀ ਗੁਰੂ ਦਾ ਸ਼ਬਦ ਹੋਵੇ ਤੇ ਤੇਰੇ ਕਰਮਾਂ ਦੇ ਵਿਚ ਵੀ ਗੁਰੂ ਵਰਤਦਾ ਹੋਵੇ। ਕਿਉਂਕਿ ਜੇਕਰ ਮਨੁੱਖ ਆਪਣੀ ਜ਼ਬਾਨ ਤੋਂ ਤਾਂ ਗੁਰੂ ਕਹਿੰਦਾ ਹੈ, ਪਰ ਉਸਦੇ ਮਨ ਅੰਦਰ ਗੁਰੂ ਨਹੀਂ, ਉਸਦੇ ਹਿਰਦੇ ਵਿਚ ਗੁਰੂ ਨਹੀਂ, ਫਿਰ ਕਈ ਵੇਰਾਂ ਜ਼ਬਾਨ ਨਾਲ ਕਿਹਾ ਹੋਇਆ ਉਹ ਅਸਰ ਨਹੀਂ ਰੱਖਦਾ ਜੇਕਰ ਮਨੁੱਖ ਦੇ ਆਪਣੇ ਅੰਦਰ ਗੁਰੂ ਨਹੀਂ ਟਿੱਕਿਆ। ਹੁਣ ਬੰਦਾ ਜ਼ਬਾਨ ਨਾਲ ਵੀ ਵਾਹਿਗੁਰੂ ਕਹਿ ਦੇਵੇ, ਮਨ ਕਰਕੇ ਵੀ ਕਦੀ ਇਕ ਖਿਨ ਟਿੱਕ ਜਾਏ ਤੇ ਜਦੋਂ ਸੰਸਾਰ ਵਿਚ ਵਿਚਰਨ ਲੱਗੇ ਤਾਂ ਉਦੋਂ ਆਪਣੇ ਕਰਮਾਂ ਵਿਚ ਸਤਿਗੁਰੂ ਦਾ ਭੈਅ ਨਾ ਰੱਖੇ ਤਾਂ ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਕਹਿੰਦੇ ਹਨ ਕਿ ਉਦੋਂ ਫਿਰ ਸਹੀ ਅਰਥਾਂ ਵਿਚ ਆਤਮਿਕ ਤਰੱਕੀ ਤੋਂ ਮਨੁੱਖ ਵਿਰਵਾ ਰਹਿ ਜਾਂਦਾ ਹੈ। ਜਿਸਦੇ ਮਨ ਵਿਚ ਗੁਰੂ ਟਿਕੇ, ਰਸਨਾ ਤੋਂ ਵੀ ਗੁਰੂ ਜੱਪੇ ਤੇ ਉਸ ਦੇ ਕਰਮਾਂ ਵਿਚ ਵੀ ਗੁਰੂ ਆ ਜਾਏ, ਫਿਰ ਉਸ ਪਿਆਰੇ ਨੂੰ ਸਾਰੇ ਫੱਲ ਮਿਲ ਜਾਂਦੇ ਹਨ।

ਇਕ ਇਨਸਾਨ ਜ਼ਬਾਨ ਤੋਂ ਗੁਰੂ ਕਹਿੰਦਾ ਹੈ ਪਰ ਆਪਣੇ ਅੰਦਰ ਕਪਟ ਰੱਖਕੇ ਬੈਠਾ ਹੈ। ਜ਼ਬਾਨ ਤੋਂ ਸਿਰਫ਼ ਲੋਕਾਂ ਨੂੰ ਸੁਣਾਉਣ ਲਈ ਪ੍ਰਭੂ, ਰਾਮ, ਅੱਲਾਹ ਸ਼ਬਦ ਵਰਤਦਾ ਹੈ, ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਇਹੋ ਜਿਹਾ ਕਿਹਾ ਹੋਇਆ ਕਈ ਵਾਰੀ ਕਪਟ ਵਾਲੀ ਬਿਰਤੀ ਧਾਰਨ ਕਰ ਜਾਂਦਾ ਹੈ। ਹਜ਼ੂਰ ਦਾ ਇਕ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ। ਕਹਿੰਦੇ ਹਨ-

*ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ॥*

(ਅੰਗ ੭੩੪)

ਇਕ ਪਾਸੇ ਜਦੋਂ ਬੰਦਾ ਪ੍ਰਭੂ ਦਾ ਚਿੰਤਨ ਕਰਦਾ ਹੈ, ਆਪਣੇ ਨੇਤਰਾਂ ਨੂੰ ਬੰਦ ਕਰਕੇ ਅੰਤਰ ਆਤਮੇ ਗੁਰੂ ਗੁਰੂ ਜੱਪਦਾ ਹੈ। ਹੁਣ ਉਸਦੇ ਅੰਦਰ ਵੀ ਗੁਰੂ ਚੱਲਦਾ ਹੈ, ਉਸਦੇ ਨੇਤਰ ਬੰਦ ਹਨ, ਉਹ ਪੂਰਨ ਤੌਰ 'ਤੇ ਇਕਾਗਰ ਹੋ ਕੇ ਟਿੱਕਿਆ ਹੈ ਤੇ ਦੂਜਾ ਬੰਦਾ ਨੇਤਰ ਬੰਦ ਕਰ ਲਏ, ਹਿਰਦੇ ਵਿਚ ਕਪਟ ਰੱਖਕੇ ਪ੍ਰੀਤ ਤੋਂ ਬਿਨਾਂ ਕੇਵਲ ਜ਼ਬਾਨ ਨਾਲ ਹਰੀ ਹਰੀ ਕੂਕੀ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਇਹੋ ਜਿਹੇ ਕਪਟੀ ਦਾ ਗੁਮਾਨ ਪ੍ਰਮਾਤਮਾ ਆਪ ਹੀ ਉਤਾਰ ਦਿੰਦਾ ਹੈ।

ਗੁਰੂ ਰਾਮਦਾਸ ਜੀ ਦੇ ਕੋਲ ਜੋਗੀ ਆਏ ਹਨ। ਉਹਨਾਂ ਨੇ ਆਪਣੇ ਮੱਤ ਅਨੁਸਾਰ ਗੁਰੂ ਰਾਮਦਾਸ ਕ੍ਰਿਪਾਲੂ ਜੀ ਦੇ ਨਾਲ ਚਰਚਾ ਕੀਤੀ, ਪਰ ਜਦੋਂ ਉਹ ਕਿਤੇ ਗਿਆਨ ਦੀ ਗੱਲ ਕਰਦੇ ਸਨ ਤਾਂ ਹੱਥ ਵਿਚ ਫੜ ਕੇ ਕਿੰਗੁਰੀ ਵਜਾਉਂਦੇ ਹਨ ਜਾਂ ਉਹ ਤਾਰ ਫੜ ਕੇ ਇਕਤਾਰਾ

ਵਜਾਉਂਦੇ ਹਨ ਤੇ ਉਦੋਂ ਉਹ ਗਾਉਂਦੇ ਹੋਏ ਵਾਕਿਆ ਹੀ ਬੰਦੇ ਨੂੰ ਅਤਿ ਦੇ ਸੋਹਣੇ ਲੱਗਦੇ ਹਨ। ਪਰ ਗੁਰੂ ਰਾਮਦਾਸ ਜੀ ਦੇ ਸਾਹਮਣੇ ਜਦੋਂ ਆਏ, ਜਿਹੜੇ ਬਚਨ ਗੁਰੂ ਰਾਮਦਾਸ ਕ੍ਰਿਪਾਲੂ ਜੀ ਨੇ ਉਹਨਾਂ ਜੋਗੀਆਂ ਨੂੰ ਕਹੇ, ਉਸਦਾ ਮਤਲਬ ਇਹ ਨਹੀਂ ਕਿ ਉਹ ਬਚਨ ਸਿਰਫ਼ ਜੋਗੀਆਂ ਲਈ ਸੀਮਤ ਹਨ, ਜਿਹੜਾ ਆਤਮਕ ਉਪਦੇਸ਼ ਉਹਨਾਂ ਨੂੰ ਕਮਾਉਣ ਵਾਸਤੇ ਸਦੀਆਂ ਪਹਿਲਾਂ ਕੀਤਾ ਸੀ, ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਉਹ ਸ਼ਬਦ ਹੈ-

*ਹਥਿ ਕਰਿ ਤੰਤ ਵਜਾਵੈ ਜੋਗੀ ਥੋਥਰ ਵਾਜੈ ਬੇਨ॥*

ਕਹਿੰਦੇ ਹਨ ਹੇ ਜੋਗੀ ! ਤੂੰ ਆਪਣੇ ਹੱਥ ਵਿਚ ਸਾਜ਼ ਫੜਿਆ ਹੈ, ਤੰਤੀ ਸਾਜ਼ ਹੈ ਤੇ ਤੂੰ ਉਸ ਸਾਜ਼ ਨੂੰ ਵਜਾਉਂਦਾ ਹੈਂ। ਜਦੋਂ ਤੂੰ ਉਸ ਸਾਜ਼ ਦੇ ਨਾਲ ਆਪਣੇ ਅੰਦਰ ਦੀ ਸੁਰ ਨੂੰ ਮਿਲਾ ਕੇ ਗਾਉਂਦਾ ਹੈਂ, ਇਹ ਠੀਕ ਹੈ ਤੇਰਾ ਸਾਜ਼ ਵਜਾਉਣਾ ਪ੍ਰਭਾਵਿਤ ਕਰ ਰਿਹਾ ਹੈ ਪਰ ਹੇ ਜੋਗੀ ! ਜੇ ਤੇਰਾ ਅੰਦਰ ਮਨ ਰੱਬ ਦੀ ਬੰਦਗੀ ਵਾਲੇ ਪਾਸੇ ਨਹੀਂ ਭਿੱਜਾ ਤੇ ਸੱਚ ਜਾਣੀ ਤੇਰਾ ਬੋਲ ਵੀ ਥੋਥਾ ਹੈ ਤੇ ਤੇਰਾ ਵਜਾਇਆ ਹੋਇਆ ਸਾਜ਼ ਵੀ ਥੋਥਾ ਹੈ।

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ॥*
*ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ॥*

(ਅੰਗ ੩੬੮)

ਹੇ ਜੋਗੀ! ਥੋਥੇ ਬੋਲ ਨਾ ਬੋਲ। ਤੂੰ ਗੁਰੂ ਦੀ ਮੱਤ ਵਿਚ ਰੰਗ ਕੇ ਗੁਰੂ ਦੇ ਸ਼ਬਦ ਨੂੰ ਪੁਕਾਰ, ਜਿਹੜਾ ਮਨ ਤੇਰਾ ਗਾਉਂਦਿਆਂ ਹੋਇਆਂ ਵੀ ਸੁੱਕਾ ਹੈ, ਤੂੰ ਯਤਨ ਕਰ ਕਿ ਗੁਰੂ ਦੀ ਮੱਤ ਲੈ ਕੇ ਇਸ ਸੁੱਕੇ ਮਨ ਨੂੰ ਗੁਰੂ ਦੇ ਸ਼ਬਦ ਵਿਚ ਭਿਉਂ ਲੈ। ਹੁਣ ਉਸਨੇ ਅੱਗੋਂ ਪ੍ਰਸ਼ਨ ਕਰ ਦਿੱਤਾ, ਕਹਿਣ ਲੱਗਾ ਮਹਾਰਾਜ! ਅਸੀਂ ਅਨੇਕਾਂ ਤਰ੍ਹਾਂ ਦੇ ਰਾਗ ਗਾਉਂਦੇ ਪਏ ਹਾਂ। ਅਨੇਕਾਂ ਤਰ੍ਹਾਂ ਦੀਆਂ ਸੁਰਾਂ ਲਾਉਂਦੇ ਪਏ ਹਾਂ ਤੇ ਕੀ ਇਹ ਸਾਡੇ ਗਾਏ ਹੋਏ ਰਾਗ ਕਿਸੇ ਅਸਰ ਅਰਥ ਨਹੀਂ? ਮੇਰੇ ਗੁਰੂ ਰਾਮਦਾਸ ਜੀ ਨੇ ਨਾਲ ਹੀ ਬਚਨ ਕਹਿ ਦਿੱਤਾ। ਕਹਿਣ ਲੱਗੇ-

*ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥*

(ਅੰਗ ੩੬੮)

ਜ਼ਬਾਨ ਕਰਕੇ ਮੈਂ ਰਾਮ ਰਾਮ ਕਹੀ ਜਾਵਾਂ ਤੇ ਮੇਰਾ ਅੰਦਰ ਵਾਲਾ ਮਨ ਆਪਣੀਆਂ ਖੇਡਾਂ ਖੇਡਦਾ ਹੈ ਤਾਂ ਖਿਮਾ ਕਰਿਉ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਇਹੋ ਜਿਹਾ ਕਪਟ ਰੱਖਕੇ ਗਾਇਆ ਹੋਇਆ ਕਈ ਵਾਰੀ ਮਨੁੱਖ ਦੇ ਜੀਵਨ ਨੂੰ ਤਰੱਕੀ ਨਹੀਂ ਦੇ ਸਕਦਾ। ਕਈ ਵਾਰੀ ਸਿਮਰਨ ਕਰਨ ਤੋਂ ਬਾਅਦ ਵੀ ਮਨ ਦੇ ਵਿਚ ਇਹ ਖ਼ਿਆਲ ਉਪਜਦੇ ਹਨ ਕਿ ਇੰਨੇ ਥੋੜੇ ਸਮੇਂ ਵਿਚ ਹੀ ਮੈਂ ਨਿਤਨੇਮ ਕਰ ਦਿੱਤਾ। ਕਿਉਂਕਿ ਜਿੰਨਾ ਸਮਾਂ ਜ਼ਬਾਨ ਨਾਲ ਬੋਲੇ, ਉੱਨਾ ਸਮਾਂ ਮਨ ਉਸਦੇ ਵਿਚ ਹਾਜ਼ਰ ਰਿਹਾ।

ਉਹ ਜੋਗੀ ਫਿਰ ਪੁੱਛਦੇ ਹਨ, ਸੱਚੇ ਪਾਤਿਸ਼ਾਹ! ਆਪ ਦਰੁੱਸਤ ਕਹਿ ਰਹੇ ਹੋ ਕਿ ਮਨ ਤਾਂ ਆਪਣੀਆਂ ਖੇਡਾਂ ਖੇਡਦਾ ਹੈ। ਕੀ ਇਹ ਜੋ ਕੁਝ ਅਸੀਂ ਗਾ ਰਹੇ ਹਾਂ, ਇਸਦਾ ਜ਼ਿੰਦਗੀ ਵਿਚ ਕੋਈ ਅਰਥ ਨਹੀਂ? ਮੇਰੇ ਗੁਰੂ ਰਾਮਦਾਸ ਜੀ ਨੇ ਬਹੁਤ ਸੋਹਣਾ ਉੱਤਰ ਦਿੱਤਾ। ਕਹਿਣ ਲੱਗੇ ਕਿ ਇਕ ਜ਼ਿਮੀਂਦਾਰ ਖੇਤੀ ਨੂੰ ਸਿੰਜਣ ਵਾਲੇ ਖੂਹ ਨੂੰ ਜੋਂਦਾ ਹੈ। ਬਲਦਾਂ ਨੂੰ ਆਪਣੇ ਖੂਹ ਦੇ ਅੱਗੇ ਹਿਕ ਦਿੱਤਾ। ਹੁਣ ਬਲਦ ਇਸ ਕਰਕੇ ਖੂਹ ਨੂੰ ਗੇੜਦੇ ਪਏ ਹਨ ਕਿ ਖੂਹ ਦੀ ਮਾਲ ਉਸ ਦੀਆਂ ਟਿੰਡਾਂ ਪਾਣੀ ਖੂਹ ਵਿਚੋਂ ਬਾਹਰ ਕੱਢਣ ਤੇ ਜਿਹੜੀ ਫ਼ਸਲ ਨੂੰ ਪਾਣੀ ਦੀ ਲੋੜ ਹੈ ਉਥੇ ਪਾਣੀ ਪਹੁੰਚਾਇਆ ਜਾਏ। ਬਲਦ ਨੂੰ ਇਸ ਕਰਕੇ ਲਿਆਇਆ ਜਾਂਦਾ ਹੈ ਕਿ ਉਹ ਖੂਹ ਨੂੰ ਗੇੜਣ ਵਾਸਤੇ ਹੈ। ਜਿਸ ਬਲਦ ਨੇ ਖੂਹ ਨੂੰ ਗੇੜ ਕੇ ਖੇਤੀ ਨੂੰ ਪ੍ਰਫੁੱਲਿਤ ਕਰਨਾ ਹੈ, ਪਿਆਰਿਓ! ਜੇ ਉਹ ਬਲਦ ਹੀ ਖੁੱਲ੍ਹ ਕੇ ਖੇਤੀ ਨੂੰ ਉਜਾੜ ਪਾ ਦੇਵੇ ਤਾਂ ਫਿਰ ਉਸ ਬਲਦ ਨੂੰ ਕਰਨਾ ਕੀ ਹੈ। ਸਾਹਿਬ ਕਹਿਣ ਲੱਗੇ ਕੀਰਤਨ ਗਾਉਂਦਾ ਹੈਂ, ਰਾਗ ਗਾਉਂਦਾ ਹੈਂ, ਕਥਾ ਕਰਦਾ ਹੈਂ, ਬਾਣੀ ਪੜ੍ਹਦਾ ਹੈਂ, ਇਹ ਇਸ ਕਰਕੇ ਹੈ ਕਿ ਆਪਣੇ ਅੰਦਰ ਨੂੰ ਬਾਣੀ ਦੇ ਨਾਲ ਤੂੰ ਸਿੰਜ ਸਕੇਂ ਤੇ ਜੇ ਪਿਆਰਿਆ ਤੇਰਾ ਮਨ ਰੂਪੀ ਬਲਦ ਹੀ ਰੱਸੇ ਤੁੜਾ ਕੇ ਆਪਣੀਆਂ ਖੇਡਾਂ ਖੇਡ ਕੇ, ਇਕ ਪਾਸੇ ਤੂੰ ਬਾਣੀ ਪੜ੍ਹਦਾ ਹੈਂ ਤੇ ਦੂਜੇ ਪਾਸੇ ਮਨ ਤੇਰਾ ਗੰਦੇ ਫੁਰਨੇ ਬਣਾਈ ਬੈਠਾ ਹੈ, ਫਿਰ ਇਹ ਤਾਂ ਇਹ ਗੱਲ ਬਣ ਗਈ ਕਿ ਬੈਲ ਹੀ ਰੱਸੇ ਤੁੜਾ ਕੇ ਖੂਹ ਤੋਂ ਜਿਸ ਖੇਤੀ ਨੂੰ ਸਿੰਜਦਾ ਸੀ, ਉਸ ਖੇਤੀ ਨੂੰ ਉਜਾੜਨ ਲੱਗ ਪਏ। ਇਸ ਦਾ ਮਤਲਬ ਹੈ ਕਿ ਤੂੰ ਆਪਣੇ ਮਨੂਏ ਨੂੰ ਖੇਡ ਖੇਡਣ ਤੋਂ ਬਚਾ। ਹਜ਼ੂਰ ਨੇ ਫੁਰਮਾਇਆ-

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ*

(ਅੰਗ ੪੫੦)

ਗਾਇਆ ਤਾਂ ਰੱਬ ਨੂੰ ਜਾ ਰਿਹਾ ਹੈ। ਕੋਈ ਰਾਗ ਰਾਹੀਂ ਗਾ ਰਿਹਾ ਹੈ, ਕੋਈ ਨਾਦ ਵਜਾ ਵਜਾ ਕੇ ਗਾ ਰਿਹਾ ਹੈ, ਕੋਈ ਵੇਦਾਂ ਦੇ ਮੰਤਰ ਪੜ੍ਹ ਪੜ੍ਹ ਕੇ ਉਸ ਪ੍ਰਮਾਤਮਾ ਨੂੰ ਗਾ ਰਿਹਾ ਹੈ, ਗਾਉਣਾ ਕੋਈ ਮਾੜੀ ਗੱਲ ਨਹੀਂ, ਹਜ਼ੂਰ ਕਹਿੰਦੇ ਹਨ ਕਿ ਤੂੰ ਕੇਵਲ ਉੱਚੀ ਉੱਚੀ ਗਾਈ ਜਾਏਂ, ਸੱਚ ਜਾਣੀ, ਅਸਲ ਵਿਚ ਇਹ ਤੇਰਾ ਰੋਣਾ ਬਣ ਜਾਏਗਾ। ਇਕ ਉਹ ਹੈ ਜਿਹੜਾ ਬਿਲਕੁਲ ਕੋਈ ਭੇਖ ਨਹੀਂ ਬਣਾਉਂਦਾ ਪਿਆ। ਸਿੱਧਾ-ਸਾਦਾ ਜਿਹਾ ਉਸਦਾ ਜੀਵਨ ਹੈ, ਪਰ ਜਿੱਥੇ ਵੀ ਬੈਠਦਾ ਹੈ ਉਹ ਇਕਸੁਰਤਾ ਪੈਦਾ ਕਰ ਲੈਂਦਾ ਹੈ ਮਨ ਕਰਕੇ, ਬਚਨਾਂ ਕਰਕੇ ਤੇ ਕਰਮਾਂ ਕਰਕੇ। ਦੇਖਣ ਵਿਚ ਕਈ ਵਾਰੀ ਇੰਝ ਪ੍ਰਤੀਤ ਹੁੰਦਾ ਹੈ ਕਿ ਸ਼ਾਇਦ ਇਸ ਬੰਦੇ ਦੇ ਪੱਲੇ ਕੁਝ ਨਹੀਂ। ਇਹ ਕਮਲਾ-ਰਮਲਾ ਹੋਵੇਗਾ, ਪਰ ਸਾਹਿਬ ਕਹਿੰਦੇ ਹਨ ਕਿ ਜ਼ਰੂਰੀ ਨਹੀਂ ਕਿ ਜਿਹੜਾ ਮਨ ਬਚਨ ਕਰਕੇ ਜ਼ਿੰਦਗੀ ਨੂੰ ਕਮਾ ਰਿਹਾ ਹੈ, ਉਹ ਬਾਹਰ ਦਾ ਅਡੰਬਰ ਕਰਕੇ ਵੀ ਲੋਕਾਂ ਨੂੰ ਦਿਖਾਏ। ਹਕੀਕਤ ਵਿਚ ਉਹ ਅੰਦਰ ਰੇਸ਼ਮ ਦੀ ਤਰ੍ਹਾਂ ਕੋਮਲ ਹਨ। ਬਾਹਰ ਉਹਨਾਂ ਦੇ ਪਾਟੀਆਂ ਲੀਰਾਂ ਦਿੱਸਣਗੀਆਂ। ਬਾਹਰ ਦੀ ਚਮਕ-ਦਮਕ ਨਹੀਂ ਤੇ ਮੇਰੇ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਉਹ ਸੰਸਾਰ ਵਿਚ ਸਭ ਤੋਂ ਭਲੇ ਹਨ। ਇਕ ਅੰਦਰੋਂ



ਝੂਠਾ ਹੈ ਤੇ ਉਸਦਾ ਬਾਹਰ ਦਾ ਅਡੰਬਰ ਕੋਈ ਅਰਥ ਨਹੀਂ ਰੱਖਦਾ। ਇਕ ਅੰਦਰੋਂ ਜੁੜਿਆ ਹੈ ਕੋਮਲਤਾ ਕਰਕੇ ਤੇ ਬਾਹਰ ਦਾ ਉਸ ਦਾ ਭੇਖ ਕੋਈ ਦੇਖੇ ਤਾਂ ਭਰਮ ਵਿਚ ਆਏਗਾ ਕਿ ਇਹ ਵੀ ਰੱਬ ਦੀ ਬੰਦਗੀ ਕਰਨ ਵਾਲਾ ਹੈ। ਪਿਆਰਿਉ ! ਮੇਰੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਐਸੇ ਕਪਟ ਨੂੰ ਪ੍ਰਵਾਨ ਨਹੀਂ ਕੀਤਾ।

ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਜਿਹੜਾ ਪ੍ਰਮਾਤਮਾ ਨੂੰ ਦਿਲੋਂ ਇਸ਼ਕ ਕਰਦਾ ਹੈ, ਅਸਲ ਵਿਚ ਉਹ ਪ੍ਰਭੂ ਦਾ ਭਗਤ ਹੈ ਤੇ ਜਿਹੜਾ ਮਨ ਵਿਚ ਕੁਝ ਰੱਖਦਾ ਹੈ, ਜ਼ਬਾਨ ਵਿਚ ਕੁਝ ਕਹਿ ਰਿਹਾ ਹੈ-

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

(ਅੰਗ ੪੮੮)

ਜੇ ਮਨ ਵਿਚ ਕੁਝ ਹੈ ਤੇ ਬਚਨਾਂ ਵਿਚ ਕੁਝ ਹੈ, ਅਸਲ ਵਿਚ ਉਹ ਬੰਦਾ ਕੱਚਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫ਼ਰਨਾਮੇ ਵਿਚ ਔਰੰਗਜ਼ੇਬ ਨੂੰ ਇਕ ਗੱਲ ਕਹੀ ਤੇ ਜੇਕਰ ਕੋਈ ਇਨਸਾਨ ਗੁਰੂ ਜੀ ਦੇ ਨੇੜੇ ਰਹਿ ਕੇ ਵੀ ਉਹੋ ਜਿਹੇ ਕਰਮ ਕਰੀ ਜਾਏ ਤਾਂ ਉਸ ਨੂੰ ਜ਼ਫ਼ਰਨਾਮੇ ਦਾ ਇਹ ਸ਼ੇਅਰ ਪੜ੍ਹ ਲੈਣਾ ਚਾਹੀਦਾ ਹੈ ਕਿ ਜੋ ਕੁਝ ਮੈਂ ਕਹਿੰਦਾ ਪਿਆ ਹਾਂ ਇਹ ਕਿਥੋਂ ਤਕ ਠੀਕ ਹੈ। ਗੁਰੂ ਕਲਗੀਧਰ ਪਾਤਿਸ਼ਾਹ ਇਹੋ ਜਿਹੇ ਕਰਮਾਂ ਨੂੰ ਦੇਖਕੇ ਆਪਣੀ ਕਲਮ ਨਾਲ ਇਕ ਸ਼ੇਅਰ ਲਿੱਖਕੇ ਗਏ। ਕਹਿਣ ਲੱਗੇ-

*ਹਮੋ ਮਰਦ ਬਾਇਦ ਸ਼ਵਦ ਸੁਖਮ ਵਰ॥*

ਮਰਦ ਅਸਲ ਵਿਚ ਉਹ ਹੈ ਜਿਹੜਾ ਬਚਨ ਦਾ ਬਲੀ ਹੋਵੇ।

*ਨਾ ਸ਼ਿਕਮੇ ਦਿਗਰ ਦਰ ਦਹਾਨੇ ਦਿਗਰ।*

ਉਹ ਕਿਵੇਂ ਮਰਦ ਕਹਾ ਸਕਦਾ ਹੈ ਜਿਹੜਾ ਪੇਟ ਵਿਚ ਕੁਝ ਰੱਖੇ ਤੇ ਜ਼ਬਾਨ ਤੋਂ ਕੁਝ ਬੋਲ ਕੇ ਕਹੇ। ਸਾਹਿਬ ਕਹਿਣ ਲੱਗੇ, ਜਿਹੜਾ ਮਨੁੱਖ ਬਚਨ ਕਰਕੇ ਖਿਸਕ ਜਾਂਦਾ ਹੈ, ਇਹੋ ਜਿਹੇ ਕਪਟੀ ਨੂੰ ਪ੍ਰਮਾਤਮਾ ਦੀ ਕ੍ਰਿਪਾ ਕਿਵੇਂ ਮਿਲ ਜਾਏਗੀ। ਸਾਹਿਬ ਕਹਿੰਦੇ ਹਨ ਕਿ ਤੂੰ ਮਨ ਕਰਕੇ, ਬਚਨਾਂ ਕਰਕੇ ਤੇ ਕਰਮਾਂ ਕਰਕੇ ਰੱਬ ਨੂੰ ਜੱਪ। ਜਿਹੜਾ ਆਪਣੇ ਬਚਾਅ ਵਾਸਤੇ ਕੁਝ ਸਮੇਂ ਲਈ ਰੱਬ ਰੱਬ ਕਰਦਾ ਹੈ, ਇਹੋ ਜਿਹੇ ਸੱਜਣਾਂ ਦੀ ਜ਼ਬਾਨ ਮਿੱਠੀ ਹੁੰਦੀ ਹੈ, ਇਹੋ ਜਿਹੇ ਸੱਜਣਾਂ ਦੇ ਲਿਬਾਸ ਬੜੇ ਚੰਗੇ ਹੁੰਦੇ ਹਨ, ਪਰ ਹਕੀਕਤ ਵਿਚ ਜਦੋਂ ਇਹੋ ਜਿਹੇ ਸੱਜਣਾਂ ਦੇ ਨੇੜੇ ਕੋਈ ਜਾਂਦਾ ਹੈ ਤਾਂ ਪਤਾ ਹੀ ਉਦੋਂ ਲੱਗਦਾ ਹੈ ਜਦੋਂ ਅੰਦਰ ਦੀ ਕੈਂਚੀ ਨਾਲ ਬੰਦੇ ਦੀਆਂ ਜੜ੍ਹਾਂ ਕੁਤਰ ਕੇ ਰੱਖ ਦਿੰਦੇ ਹਨ। ਹੁਣ ਅਸੀਂ ਕਹੀਏ ਕਿ ਮਨ ਕਰਕੇ ਯਤਨ ਕਰਾਂਗੇ ਅੰਦਰ ਟਿੱਕ ਜਾਏ, ਬਚਨਾਂ ਕਰਕੇ ਵਾਹਿਗੁਰੂ ਵਾਹਿਗੁਰੂ ਕਹਾਂਗੇ ਤੇ ਸਾਡੇ ਕਰਮਾਂ ਵਿਚ ਵਾਹਿਗੁਰੂ ਕਿਵੇਂ ਆਵੇਗਾ?

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਇਕ ਪਉੜੀ ਦੇ ਵਿਚ ਪੂਰੇ ਦੇ ਪੂਰੇ ਸਰੀਰ ਦੀ ਇਸ ਕਿਰਿਆ ਨੂੰ ਬਿਆਨ ਕੀਤਾ ਹੈ ਕਿ ਮਨ ਕਰਕੇ ਕੀ ਹੈ, ਬਚਨਾਂ ਕਰਕੇ ਕੀ ਹੈ ਤੇ ਕਰਮਾਂ ਕਰਕੇ ਕੀ ਹੈ? ਭਾਈ ਸਾਹਿਬ ਕਹਿੰਦੇ ਹਨ ਕਿ ਪਹਿਲੀ ਗੱਲ ਇਹ ਹੈ ਕਿ ਹਰ ਬੰਦਾ ਆਪਣੀ ਜ਼ਬਾਨ ਨਾਲ ਇਹ ਗੱਲ ਕਹਿੰਦਾ ਹੈ ਕਿ ਮਨੁੱਖਾ ਦੇਹੀ ਬਹੁਤ ਹੀ ਕੀਮਤੀ ਹੈ। ਜੇ ਕੋਈ ਇਸ ਨੂੰ ਨਾ ਸਮਝੇ ਤੇ ਆਪਣੇ ਅੰਦਰ ਦੀ ਅਗਿਆਨਤਾ ਕਰਕੇ ਹਨੇਰੇ ਵਿਚ ਡੁੱਬਿਆ ਹੋਵੇ ਤਾਂ ਉਹ ਤਰਸ ਦਾ ਪਾਤਰ ਹੋ ਸਕਦਾ ਹੈ। ਇਹ ਸਭ ਨੂੰ ਪਤਾ ਹੈ ਕਿ ਮਨੁੱਖਾ ਦੇਹੀ ਅੱਤ ਦੀ ਕੀਮਤੀ ਹੈ। ਇਸ ਵਿਚ ਉਸਨੇ ਆਪਣਾ ਨੂਰ ਟਿਕਾਇਆ ਹੈ। ਇਸ ਨੂਰ ਦੇ ਹੋਣ ਕਰਕੇ ਇਸ ਨੂੰ ਪ੍ਰਮਾਤਮਾ ਨੇ ਇੰਨੀ-ਕੁ ਸਮਝ ਦਿੱਤੀ ਹੈ ਕਿ ਇਹ ਆਪਣੇ ਬੀਤੇ ਨੂੰ ਵੀ ਚੇਤੇ ਕਰਦਾ ਹੈ, ਆਉਣ ਵਾਲੇ ਦਾ ਭਵਿੱਖ ਸਵਾਰ ਸਕਦਾ ਹੈ। ਜੇ ਇਹ ਸੁਰਤ ਕਰਕੇ ਜੁੜ ਪਵੇ ਤਾਂ ਪ੍ਰਮਾਤਮਾ ਦੇ ਦਰ 'ਤੇ ਪਹੁੰਚ ਸਕਦਾ ਹੈ।

ਇਹ ਮਨੁੱਖਾ ਦੇਹੀ ਇਸ ਕਰਕੇ ਕੀਮਤੀ ਹੈ, ਕਿਉਂਕਿ ਇਸਨੂੰ ਪ੍ਰਮਾਤਮਾ ਦਾ ਚਿੰਤਨ ਕਰਨ ਦੀ ਰੱਬ ਨੇ ਦਾਤ ਦਿੱਤੀ ਹੈ। ਹੁਣ ਇਕ ਪਸ਼ੂ ਹੈ। ਉਸਦੀ ਸੋਚ ਵਿਚ ਤੇ ਆਦਮੀ ਦੇ ਚਿੰਤਨ ਵਿਚ ਜ਼ਮੀਨ-ਆਸਮਾਨ ਦਾ ਅੰਤਰ ਹੈ। ਕਈ ਗੁਣ ਪ੍ਰਮਾਤਮਾ ਨੇ ਪਸ਼ੂਆਂ-ਪੰਛੀਆਂ ਅੰਦਰ ਇਹੋ ਜਿਹੇ ਪਾ ਦਿੱਤੇ ਹਨ ਜਿਹੜੇ ਮਨੁੱਖ ਕੋਲ ਨਹੀਂ। ਬੰਦਾ ਭਾਵੇਂ ਆਪਣੇ ਆਪ ਨੂੰ ਚੌਰਾਸੀ ਦਾ ਸਰਦਾਰ ਕਹਿੰਦਾ ਹੈ, ਪਰ ਅੱਜ ਵੀ ਕਿਸੇ ਕਾਤਲ ਨੂੰ ਲੱਭਣਾ ਹੋਵੇ ਤਾਂ ਚੌਰਾਸੀ ਦਾ ਸਰਦਾਰ ਬੰਦਾ ਆਪਣੇ ਹੱਥ ਵਿਚ ਕੁੱਤੇ ਦਾ ਸੰਗਲ ਫੜਕੇ ਉਸਨੂੰ ਲਈ ਜਾਏਗਾ ਕਿਉਂਕਿ ਕੁੱਤੇ ਦੇ ਸੁੰਘਣ ਵਿਚ ਜਿਹੜੀ ਤਾਕਤ ਹੈ, ਉਸਦਾ ਗੁਣ ਬੰਦੇ ਨਾਲੋਂ ਵੱਧ ਹੈ। ਉਹ ਸੁੰਘ ਕੇ ਦੱਸ ਸਕਦਾ ਹੈ ਕਿ ਇਹ ਬੰਦਾ ਚੋਰ ਹੈ, ਇਹ ਠੱਗ ਹੈ। ਭਾਈ ਗੁਰਦਾਸ ਕਹਿੰਦੇ ਹਨ ਕਿ ਆ ਮੈਂ ਤੈਨੂੰ ਦੱਸਾਂ, ਤੂੰ ਬਾਹਰਮੁਖੀ ਇੰਦਰਿਆਂ ਦੇ ਨਾਲ ਕਰਮ ਕਰਨੇ ਸ਼ੁਰੂ ਕਰ। ਹੋ ਸਕਦਾ ਹੈ ਇਹ ਕਰਮ ਤੇਰੇ ਮਨ ਬੱਚ ਕਰਮ ਵਿਚ ਇਕ-ਸੁਰਤਾ ਪੈਦਾ ਕਰ ਸਕਣ। ਭਾਈ ਸਾਹਿਬ ਨੇ ਪਹਿਲਾ ਬਚਨ ਕਿਹਾ, ਕਹਿਣ ਲੱਗੇ

*ਮਾਣਸ ਜਨਮੁ ਅਮੋਲੁ ਹੈ*

ਬੜਾ ਅਮੋਲਕ ਹੈ ਪਰ ਚੇਤੇ ਰੱਖੀਂ

*ਹੋਇ ਅਮੋਲੁ ਸਾਧਸੰਗੁ ਪਾਏ॥*

ਜਦੋਂ ਤੂੰ ਇਸ ਤਨ ਨੂੰ ਲੈ ਕੇ ਸਾਧਸੰਗਤ ਵਿਚ ਆ ਜਾਏਂ, ਉਸ ਤੋਂ ਬਾਅਦ ਸੱਚ ਜਾਣੀ, ਤੇਰਾ ਸਰੀਰ ਅਮੋਲਕ ਹੋ ਗਿਆ ਹੈ। ਰੱਬ ਦੀ ਬੰਦਗੀ ਕਰਨ ਵਾਲਾ ਤੇ ਆਮ ਵਿਕਾਰਾਂ ਨੂੰ ਭੋਗਣ ਵਾਲਾ ਸੱਚ ਜਾਣਿਉ, ਉਹਨਾਂ ਦੇ ਸਰੀਰ ਵਿਚ ਵੀ ਅੰਤਰ ਹੈ। ਅਸੀਂ ਕਹਾਂਗੇ ਪੰਜਾਂ ਤੱਤਾਂ ਦਾ ਬਣਿਆ ਹੈ, ਬੋਲ-ਚਾਲ ਇਕੋ ਜਿਹਾ ਹੈ, ਹਾਲਾਂ ਕਿ ਜਿਹੜਾ ਰੱਬ ਦੇ ਦਰ ਤੋਂ ਟੁੱਟਿਆ ਹੈ, ਉਸਦੇ ਕੱਪੜੇ ਬੜੇ ਸੋਹਣੇ ਹੋਣ, ਉਸਦੀ ਚਮਕ ਦਮਕ ਬੜੀ ਹੋਵੇ

ਤੇ ਜਿਹੜਾ ਜੁੜਿਆ ਹੈ, ਉਹ ਸਾਰਾ ਦਿਨ ਕਿਤੇ ਜੋੜਿਆਂ ਵਿਚ, ਕਦੀ ਝਾੜੂ ਲਾਉਂਦਾ ਹੈ, ਉਸਦੇ ਵਿਚ ਤੇ ਉਸ ਸਰੀਰ ਵਿਚ ਅੰਤਰ ਕੀ ਹੈ? ਜ਼ਮੀਨ ਆਸਮਾਨ ਦਾ ਅੰਤਰ ਹੈ। ਇਕ ਸਰੀਰ ਨੂੰ ਸੰਗਤ ਵਿਚ ਲੈ ਕੇ ਆ ਜਾਣਾ। ਉਸ ਸਰੀਰ ਉੱਤੇ ਗੁਰੂ ਦਾ ਇੰਨਾ-ਕੁ ਪਰਉਪਕਾਰ ਹੁੰਦਾ ਹੈ ਕਿ ਉਹ ਸਰੀਰ ਜਿੱਥੇ ਬੈਠ ਜਾਏ ਉਥੇ ਵੀ ਸੰਗਤ ਦੀ ਕ੍ਰਿਪਾ ਵਰਤਣ ਲੱਗ ਪੈਂਦੀ ਹੈ ਪਰ ਪਿਆਰਿਉ ਜਿਹੜਾ ਸਰੀਰ ਰੱਬ ਤੋਂ ਟੁੱਟਾ ਹੈ, ਉਹ ਜਿੱਥੇ ਵੀ ਜਾਏਗਾ ਉਥੇ ਕੇਵਲ ਤੋਟ ਪੈਦਾ ਕਰੇਗਾ, ਕਦੀ ਵੀ ਜੁੜਨ ਵਾਲੀ ਜੁਗਤੀ ਉਸਦੇ ਪੱਲੇ ਨਹੀਂ ਹੋਵੇਗੀ। ਭਾਈ ਸਾਹਿਬ ਨੇ ਕਿਹਾ-

*ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ॥*
*ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਏ॥*

ਜੇ ਤੂੰ ਮਨ ਬੱਚ ਕਰਮ ਕਰਕੇ ਆਪਣੇ ਆਪ ਨੂੰ ਨਾਮ ਨਾਲ ਜੋੜਨਾ ਹੈ। ਅੱਖਾਂ ਤੇਰੀਆਂ ਦੋ ਅਤਿ ਦੀਆਂ ਨਿਰਮੋਲਕ ਹਨ। ਇਹਨਾਂ ਦੀ ਜੋਤ ਦੀ ਕੋਈ ਕੀਮਤ ਨਹੀਂ, ਪਰ ਗੁਰੂ ਦੀ ਨਜ਼ਰ ਵਿਚ ਉਸ ਦਿਨ ਅੱਖਾਂ ਨਿਰਮੋਲਕ ਹਨ ਜਿਸ ਦਿਨ ਇਹਨਾਂ ਨਾਲ ਗੁਰੂ ਦੇ ਦਰਸ਼ਨ ਕਰੇਂ। ਆਪਣੇ ਨੇਤਰਾਂ ਨੂੰ ਬੰਦ ਕਰਕੇ ਗੁਰੂ ਦੇ ਬਚਨਾਂ ਨੂੰ ਪੜ੍ਹਕੇ ਆਪਣੇ ਅੰਦਰ ਕਮਾ ਕੇ ਤੂੰ ਲਿਵ ਲਾ ਸਕੇਂ।

*ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ॥*

ਤੇਰਾ ਮਸਤਕ, ਤੇਰਾ ਸਿਰ ਦੋਨੋਂ ਅਮੋਲਕ ਹਨ। ਤੂੰ ਗੁਰੂ ਦੇ ਚਰਨਾਂ ਵਿਚ ਜਾ ਕੇ ਆਪਣੇ ਮੱਥੇ ਨੂੰ ਝੁਕਾ ਕੇ ਗੁਰੂ ਦੇ ਚਰਨਾਂ ਦੀ ਧੂੜ ਆਪਣੇ ਮਸਤਕ 'ਤੇ ਲਾ ਲੈ।

*ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ॥*

ਤੇਰੀ ਜ਼ਬਾਨ ਤੇ ਤੇਰੇ ਕੰਨ ਅਮੋਲਕ ਹੋ ਸਕਦੇ ਹਨ, ਪਰ ਸ਼ਰਤ ਹੈ ਕਿ ਜੇ ਤੂੰ ਕੰਨਾਂ ਨਾਲ ਪ੍ਰਭੂ ਦੀ ਸਿਫ਼ਤ ਸੁਣੇਂ, ਜ਼ਬਾਨ ਨਾਲ ਪ੍ਰਭੂ ਦੀ ਸਿਫ਼ਤ ਕਰੇਂ, ਫਿਰ ਤੂੰ ਆਪਣੀ ਸੁਰਤ ਨੂੰ ਉਸ ਬੋਲੇ ਹੋਏ ਦੇ ਵਿਚ ਵੀ ਟਿਕਾਏਂ। ਕਹਿਣ ਲੱਗੇ ਪਿਆਰੇ-

*ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ॥*

(ਵਾਰ ੧੫, ਪਉੜੀ ੧੭)

ਹੱਥਾਂ ਕਰਕੇ ਗੁਰੂ ਦੀ ਸੇਵਾ ਕਰ, ਪੈਰਾਂ ਕਰਕੇ ਗੁਰੂ ਦੇ ਦੱਸੇ ਹੋਏ ਮਾਰਗ 'ਤੇ ਚੱਲ। ਜਦੋਂ ਇੰਨਾ ਤੂੰ ਬਾਹਰ ਦੇ ਇੰਦਰਿਆਂ ਤੋਂ ਕਰਮ ਲੈ ਲਏਂਗਾ ਤਾਂ ਸੱਚ ਜਾਣੀ, ਤੇਰਾ ਹਿਰਦਾ ਉਦੋਂ ਅਮੋਲਕ ਹੋ ਗਿਆ ਜਦੋਂ ਤੇਰੇ ਹਿਰਦੇ ਵਿਚ ਪ੍ਰਮਾਤਮਾ ਜੀ ਨੇ ਆਪਣਾ ਵਾਸ ਕਰ ਲਿਆ। ਮਨ ਵਿਚ ਪ੍ਰਮਾਤਮਾ ਦੀ ਉਸਤਤ ਕਰ, ਰਸਨਾ ਤੋਂ ਨਾਮ ਅੰਮ੍ਰਿਤ ਨੂੰ ਪੀ, ਕੰਨਾਂ ਨਾਲ ਤੂੰ ਨਾਮ ਅੰਮ੍ਰਿਤ ਨੂੰ ਸੁਣ, ਪੈਰਾਂ ਨਾਲ ਗੁਰੂ ਦੇ ਦੱਸੇ ਹੋਏ ਮਾਰਗ 'ਤੇ ਚੱਲੀਂ, ਫਿਰ ਮਨ ਬੱਚ ਕਰਮ ਨਾਲ ਜੁੜੇ ਬੰਦੇ! ਜੋ ਕੁਝ ਤੂੰ ਮਨ ਵਿਚ ਫੁਰਨਾ ਬਣਾਏਂਗਾ, ਪ੍ਰਮਾਤਮਾ ਤੇਰੇ ਹਰ

ਫੁਰਨੇ ਨੂੰ ਭਾਗ ਲਾਏਗਾ। ਪਰ ਮਨ ਨਹੀਂ ਟਿੱਕਦਾ ਪਿਆਰਿਉ। ਜਿਸਨੇ ਗੁਰੂ ਰਾਮਦਾਸ! ਕਿਤੇ ਮਨ ਟਿਕਾ ਕੇ ਨਿਰਮਲ ਹਿਰਦੇ ਨਾਲ ਇਕ ਵਾਰੀ ਤੇਰੇ ਪ੍ਰਤੀ ਆਪਣੇ ਮਨ ਵਿਚ ਫੁਰਨਾ ਬਣਾ ਲਿਆ ਕਿ ਮੇਰੇ ਸਿਰ 'ਤੇ ਖਲੋਤਾ ਮੇਰਾ ਬਾਪੂ ਗੁਰੂ ਰਾਮਦਾਸ ਹੈ, ਕਹਿਣ ਲੱਗੇ ਫਿਰ ਪਤਾ ਕੀ ਕ੍ਰਿਪਾ ਕਰਦੇ ਹੋ-

*ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ॥*

ਤਿਣੰ ਦਾ ਅੱਖਰੀ ਅਰਥ ਹੈ ਤਿੰਨਾਂ ਦਾ। ਹਜ਼ੂਰ ਨੇ ਮੇਹਰ ਕੀਤੀ, ਕਹਿਣ ਲੱਗੇ ਜੇ ਕੋਈ ਮਨ ਕਰਕੇ ਗੁਰੂ ਰਾਮਦਾਸ ਜੀ ਨੂੰ ਚੇਤੇ ਕਰੇ ਤਾਂ ਗੁਰੂ ਰਾਮਦਾਸ ਇਕ ਖਿਨ ਵਿਚ ਉਹਨਾਂ ਲੋਕਾਂ ਦੇ ਕਾਮ ਤੇ ਕ੍ਰੋਧ ਨੂੰ ਮਿਟਾ ਦਿੰਦੇ ਹਨ।

*ਬਾਚਾ ਕਰਿ ਸਿਮਰੰਤ ਤੁਝੈ ਤਿਨ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ॥*

ਜਿਹੜੇ ਬਚਨਾਂ ਕਰਕੇ ਗੁਰੂ ਰਾਮਦਾਸ ਆਪ ਜੀ ਨੂੰ ਚੇਤੇ ਕਰਦੇ ਹਨ, ਉਹਨਾਂ ਦੇ ਦੁੱਖ, ਦਲਿੱਦਰ, ਕਲੇਸ਼ ਇਕ ਖਿਨ ਦੇ ਵਿਚ ਤੁਸੀਂ ਮਿਟਾ ਦਿੱਤੇ।

*ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ੍ਯ*

ਮਨ ਕਰਕੇ ਕੋਈ ਜੁੜਦਾ ਹੈ ਤਾਂ ਕਾਮ ਕ੍ਰੋਧ ਬਿਨਸਦਾ ਹੈ, ਬਚਨਾਂ ਕਰਕੇ ਕੋਈ ਜੁੜਦਾ ਹੈ ਤਾਂ ਉਸਦਾ ਦੁੱਖ ਦਲਿੱਦਰ ਨਾਸ਼ ਹੁੰਦਾ ਹੈ ਤੇ ਜਿਹੜੇ ਕਰਮਾਂ ਕਰਕੇ ਜੁੜਦੇ ਹਨ-

*ਕਰਮ ਕਰਿ ਤੁਅ ਦਰਸ ਪਰਸ ਪਾਰਸ*

ਜਿਹੜੇ ਕਰਮਾਂ ਕਰਕੇ ਤੁਹਾਡੇ ਦਰਸ਼ਨ ਸਪਰਸ਼ ਕਰਦੇ ਹਨ, ਉਹ ਪਾਰਸ ਵਰਗੇ ਬਣ ਜਾਂਦੇ ਹਨ।

*ਸਰ ਬਲ੍ਯ ਭਟ ਜਸੁ ਗਾਇਯਉ॥*

ਭੱਟ ਬਲ ਜੀ ਕਹਿੰਦੇ ਹਨ ਕਿ ਮੈਂ ਗੁਰੂ ਰਾਮਦਾਸ ਜੀ ਦਾ ਜੱਸ ਗਾ ਕੇ ਕਹਿੰਦਾ ਹਾਂ ਕਿ ਗੁਰੂ ਰਾਮਦਾਸ ਜੀ ਨੂੰ ਪਰਸਨ ਵਾਲੇ ਪਾਰਸ ਬਣ ਗਏ। ਉਹ ਪਾਰਸ ਉਹਨਾਂ ਦੇ ਜੀਵਨ ਨੂੰ ਵੀ ਅੱਗੇ ਪਲਟ ਗਏ।

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ*

ਜਿਨ੍ਹਾਂ ਨੂੰ ਤੁਸੀਂ ਮਨ ਬੱਚ ਕਰਮ ਜੱਪਣ ਦੀ ਜਾਚ ਦੇ ਦਿੱਤੀ, ਉਹ ਫਿਰ ਬਾਹਰ ਖਲੋ ਕੇ ਕਹਿੰਦੇ ਹਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਇਸ ਸੰਸਾਰ ਵਿਚ ਤੇਰੀ ਜੈ-ਜੈਕਾਰ ਹੋ ਰਹੀ ਹੈ।

*ਤੈ ਹਰਿ ਪਰਮ ਪਦੁ ਪਾਇਯਉ॥ ੪॥*

ਤੁਸੀਂ ਉਸ ਹਰੀ ਦੇ ਕੋਲੋਂ, ਉਸ ਹਰੀ ਦਾ ਰੂਪ ਹੋ ਕੇ ਪਰਮ ਪੱਦਵੀ ਨੂੰ ਪ੍ਰਾਪਤ ਕੀਤਾ। ਇਸੇ ਕਰਕੇ ਬਾਬਾ ਜੀ ਨੇ ਬਾਣੀ ਵਿਚ ਬਾਰ ਬਾਰ ਸਾਨੂੰ ਇਹ ਗੱਲ ਸਮਝਾਈ ਹੈ-

***ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ॥***

(ਅੰਗ ੬੭੯)

ਮਨ ਕਰਕੇ, ਬਚਨਾਂ ਕਰਕੇ ਸਾਨੂੰ ਵਾਹਿਗੁਰੂ ਚੇਤੇ ਆ ਜਾਏ, ਫਿਰ ਸਾਡੀ ਜ਼ਿੰਦਗੀ ਸਫਲ ਹੋ ਸਕਦੀ ਹੈ। ਸਤਿਗੁਰੂ ਰਹਿਮਤ ਕਰਨ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਗੁਰ ਰਾਮਦਾਸ ਕੋ ਮਿਲੀ ਬਡਾਈ

*ਨਾਨਕਿ ਨਾਮੁ ਨਿਰੰਜਨ ਜਾਨ੍ਯਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*
*ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ॥*
*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩ ॥*

(ਅੰਗ ੧੪੦੬)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਸੰਗੀ ਜਨੋਂ! ਆਪ ਜੀ ਨੇ ਭੱਟ ਕੀਰਤ ਸਾਹਿਬ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਗੁਰੂ ਰਾਮਦਾਸ ਕ੍ਰਿਪਾਲੂ ਜੀ ਦੀ ਸਿਫਤ ਵਿਚ ਜੋ ਸ੍ਵਯਾ ਹੈ, ਇਸ ਦਾ ਪਾਠ ਸਰਵਨ ਕੀਤਾ ਹੈ। ਇਸ ਦਾ ਸੰਖੇਪ ਭਾਵ ਹੈ ਕਿ ਆਦਿ ਗੁਰੂ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਉਸ ਨਿਰੰਜਨ ਪ੍ਰਮਾਤਮਾ ਵਾਹਿਗੁਰੂ ਜੀ ਦੇ ਨਾਮ ਨੂੰ ਜਾਣਿਆ ਅਤੇ ਉਹਨਾਂ ਨੇ ਲਿਵ ਲਾ ਕੇ ਆਪਣੇ ਅੰਦਰ ਦੀ ਬਿਰਤੀ ਨੂੰ ਪੂਰਨ ਤੌਰ 'ਤੇ ਟਿਕਾਅ ਕੇ ਉਸ ਪ੍ਰਮਾਤਮਾ ਦੀ ਪ੍ਰੇਮਾ ਭਗਤੀ ਕੀਤੀ। ਗੁਰੂ ਨਾਨਕ ਸਾਹਿਬ ਜੀ ਦੀ ਕੀਤੀ ਹੋਈ ਪ੍ਰੇਮਾ ਭਗਤੀ ਦਾ ਸਦਕਾ ਹਜ਼ੂਰ ਦੇ ਅੰਗ ਸੰਗ ਰਹਿਣ ਵਾਲੇ ਧੰਨ ਗੁਰੂ ਅੰਗਦ ਸਾਹਿਬ ਜੀ ਇਕ ਸਮੁੰਦਰ ਵਤ ਵਿਸ਼ਾਲ ਹੋ ਗਏ ਤੇ ਗੁਰੂ ਅੰਗਦ ਸਾਹਿਬ ਜੀ ਨੇ ਆਏ ਹੋਏ ਜਗਿਆਸੂਆਂ ਉੱਤੇ ਸ਼ਬਦ ਸੁਰਤ ਦੀ ਅਭਿਆਸ ਦੀ ਵਰਖਾ ਕਰ ਦਿੱਤੀ।

ਸਾਡੀ ਇਕ ਰਸਨਾ ਗੁਰੂ ਅਮਰਦਾਸ ਜੀ ਦੀ ਕਥਾ ਨੂੰ ਪੂਰਨ ਤੌਰ 'ਤੇ ਬਿਆਨ ਨਹੀਂ ਕਰ ਸਕਦੀ। ਕਹਿੰਦੇ ਹਨ ਇਹਨਾਂ ਤਿੰਨ ਪਾਤਸ਼ਾਹੀਆਂ ਦੀ ਕ੍ਰਿਪਾ ਦੇ ਸਦਕਾ ਹੁਣ ਧੰਨ ਗੁਰੂ ਰਾਮਦਾਸ ਪਾਤਿਸ਼ਾਹ ਸੋਢੀ ਸੁਲਤਾਨ ਗੁਰੂ ਨਾਨਕ ਸਾਹਿਬ ਜੀ ਦੇ ਭਗਤੀ ਦੇ ਖ਼ਜ਼ਾਨੇ ਦੇ ਮਾਲਕ ਬਣੇ ਤੇ ਇਸ ਜਗਤ ਜਲੰਦੇ ਨੂੰ ਪ੍ਰਮਾਤਮਾ ਦੇ ਨਾਮ ਦੀਆਂ ਦਾਤਾਂ ਵੰਡਣ ਵਾਸਤੇ ਗੁਰੂ ਰਾਮਦਾਸ ਹੁਣ ਕ੍ਰਿਪਾ ਕਰਦੇ ਹਨ। ਭੱਟ ਕੀਰਤ ਸਾਹਿਬ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਵਿਚ ਸਭ ਤੋਂ ਪਹਿਲਾਂ ਆਦਿ ਗੁਰੂ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ ਇਕ ਮਨ ਹੋ ਕੇ ਪ੍ਰੇਮਾ ਭਗਤੀ ਦਾ ਜ਼ਿਕਰ ਕੀਤਾ ਹੈ। ਪਹਿਲਾ ਬਚਨ ਭੱਟ ਸਾਹਿਬ ਨੇ ਕਿਹਾ-

*ਨਾਨਕ ਨਾਮੁ ਨਿਰੰਜਨ ਜਾਨੵਉ*

ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਉਸ ਪ੍ਰਮਾਤਮਾ ਦੇ ਨਾਮ ਨੂੰ ਜਾਣ ਲਿਆ।

*ਕੀਨੀ ਭਗਤਿ ਪ੍ਰੇਮ ਲਿਵ ਲਾਈ॥*

ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਕ ਮਨ ਹੋ ਕੇ ਲਿਵ ਲਾ ਕੇ ਆਪਣੇ ਅੰਦਰ ਦੇ ਪੂਰਨ ਟਿਕਾਅ ਵਿਚ ਉਸ ਪ੍ਰਮੇਸ਼ਰ ਵਾਹਿਗੁਰੂ ਜੀ ਦੀ ਭਗਤੀ ਕੀਤੀ।

ਆਰੰਭਤਾ ਹੈ ਪ੍ਰੇਮਾ ਭਗਤੀ ਤੋਂ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਹੱਠ ਦੀ ਗੱਲ ਨਹੀਂ ਕੀਤੀ। ਗੁਰੂ ਨਾਨਕ ਸਾਹਿਬ ਨੇ ਬੱਧਾ ਚੱਟੀ ਕੋਈ ਕੰਮ ਕਰਨ ਲਈ ਸਾਨੂੰ ਨਹੀਂ ਪ੍ਰੇਰਿਆ। ਹਜ਼ੂਰ ਨੇ ਬੇਰੱਸੇ ਕਰਮ ਕਾਂਡਾਂ ਵਿਚ ਸਾਨੂੰ ਪਰਵਿਰਤ ਨਹੀਂ ਹੋਣ ਦਿੱਤਾ। ਬਾਬਾ ਫ਼ਰੀਦ ਸਾਹਿਬ ਨੇ ਇਹ ਬਚਨ ਕਹੇ ਕਿ

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥*
*ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰਹ ਪਿਰੀ ਮਿਲੰਨ੍ਹਿ॥*

(ਅੰਗ ੧੩੮੪)

ਆਪਣੇ ਤਨ ਨੂੰ ਤੰਦੂਰ ਦੀ ਤਰ੍ਹਾਂ ਤਪਾ ਦੇਣਾ। ਕਹਿੰਦੇ ਹਨ ਜਿਹੜੀਆਂ ਹੱਡੀਆਂ ਹਨ, ਇਸਨੂੰ ਇਸ ਤਰ੍ਹਾਂ ਬਾਲਾਂ ਕਿ ਜਿਵੇਂ ਤੰਦੂਰ ਵਿਚ ਲੱਕੜਾਂ ਬੱਲਦੀਆਂ ਹਨ। ਜੇ ਪੈਰ੍ਹਾਂ ਨਾਲ ਚੱਲਦਿਆਂ ਹੋਇਆਂ ਥੱਕ ਜਾਵਾਂ, ਤਾਂ ਮੈਂ ਪੈਰਾਂ ਦੀ ਥਾਂ 'ਤੇ ਸਿਰ ਪਰਨੇ ਹੋ ਕੇ ਚੱਲ ਪਵਾਂ। ਜੇ ਮੈਨੂੰ ਮੇਰਾ ਪਿਆਰਾ ਮਿਲ ਜਾਏ। ਸਤਿਗੁਰੂ ਨੇ ਸਾਨੂੰ ਬਾਹਰ ਦੀ ਭਟਕਣਾ ਤੋਂ ਬਚਾ ਕੇ ਅੰਦਰ ਜੁੜ ਕੇ ਲਿਵ ਲਾ ਕੇ ਭਗਤੀ ਕਰਨ ਦੀ ਗੱਲ ਸਿਖਾਈ। ਸਤਿਗੁਰੂ ਨੇ ਨਾਲ ਹੀ ਬਚਨ ਕਰ ਦਿੱਤਾ ਕਿ

*ਤਨੁ ਨ ਤਪਾਇ ਤਨੂਰਿ ਜਿਉ ਬਾਲਣੁ ਹਡ ਨਾ ਬਾਲਿ॥*

ਆਪਣੇ ਤਨ ਨੂੰ ਤੰਦੂਰ ਦੀ ਤਰ੍ਹਾਂ ਨਾ ਤਪਾ। ਇਹਨਾਂ ਹੱਡੀਆਂ ਨੂੰ ਬਾਲਣ ਬਣਾ ਕੇ ਤੰਦੂਰ ਵਿਚ ਨਾ ਫੂਕ।

*ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਹਾਲਿ॥*

(ਅੰਗ ੧੪੧੧)

ਦੇਖ ਤੇਰਾ ਇਹਨਾਂ ਪੈਰਾਂ ਨੇ, ਸਿਰ ਨੇ, ਇਹਨਾਂ ਤਨ ਦੇ ਅੰਗਾਂ ਨੇ ਕੀ ਵਿਗਾੜਿਆ ਹੈ? ਤੂੰ ਆਪਣੇ ਅੰਤਰ ਆਤਮੇ ਉਸ ਵਾਹਿਗੁਰੂ ਜੀ ਦੀ ਪ੍ਰੇਮਾ ਭਗਤੀ ਕ਼ਰਕੇ ਉਸਨੂੰ ਤੱਕ ਲੈ। ਪ੍ਰੇਮ ਇਕ ਪ੍ਰਮਾਤਮਾ ਦੀ ਬਖ਼ਸ਼ੀ ਹੋਈ ਉਹ ਸ਼ਕਤੀ ਹੈ, ਜਿਹੜੀ ਹਰ ਇਕ ਜੀਵ ਅੰਦਰ ਪ੍ਰਮਾਤਮਾ ਨੇ ਟਿਕਾਈ ਹੈ।

ਪ੍ਰੇਮ ਹੈ ਕੀ? ਗੁਰੂ ਕਲਗੀਧਰ ਜੀ ਦੇ ਬਚਨ ਪੜ੍ਹਦੇ ਹਾਂ ਕਿ

*ਸਾਚ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਕੋਈ ਮਨੁੱਖ ਅਜਿਹਾ ਨਹੀਂ ਜਿਸਦੇ ਅੰਦਰ ਪ੍ਰਮਾਤਮਾ ਨੇ ਪ੍ਰੇਮ ਵਾਲੀ ਤਾਕਤ ਨਹੀਂ ਟਿਕਾਈ। ਕੇਵਲ ਮਨੁੱਖ ਨਹੀਂ, ਹਰ ਜੀਵ ਦੇ ਅੰਦਰ ਪ੍ਰਮਾਤਮਾ ਨੇ ਇਹ ਸ਼ਕਤੀ ਟਿਕਾਅ ਦਿੱਤੀ ਹੈ। ਇਥੋਂ ਤੱਕ ਕਿ ਜ਼ਮੀਨ ਦੇ ਵਿਚ ਪੈਦਾ ਹੋਈ ਫ਼ਸਲ, ਜ਼ਮੀਨ ਵਿਚ ਪੈਦਾ ਹੋਏ ਪੌਦੇ, ਰੁੱਖ ਪ੍ਰਮਾਤਮਾ ਨੇ ਇਹਨਾਂ ਦੇ ਅੰਦਰ ਵੀ ਇਸ ਸ਼ਕਤੀ ਨੂੰ ਟਿਕਾਅ ਦਿੱਤਾ। ਪ੍ਰੇਮ ਇਕ ਅੰਦਰ ਦੀ ਖਿੱਚ ਹੈ। ਪ੍ਰੇਮ ਇਕ ਪ੍ਰਮਾਤਮਾ ਦੀ ਦਿੱਤੀ ਹੋਈ ਉਹ ਦਾਤ ਹੈ ਜਿਹੜੀ ਵੱਖ ਵੱਖ ਜੀਵਾਂ ਵਿਚ ਪ੍ਰਮਾਤਮਾ ਨੇ ਵੱਖ-ਵੱਖ ਤਰੀਕਿਆਂ ਨਾਲ ਟਿਕਾਅ ਦਿੱਤੀ ਹੈ। ਹਜ਼ੂਰ ਨੇ ਬਾਣੀ ਵਿਚ ਵੀ ਬਚਨ ਕੀਤਾ ਹੈ-

*ਸਰਵਰਿ ਕਮਲੁ ਕਿਰਣਿ ਆਗਾਸੀ ਬਿਗਸੈ ਸਹਜਿ ਸੁਭਾਈ॥*

(ਅੰਗ ੧੨੭੩)

ਹੁਣ ਕਮਲ ਦਾ ਫੁੱਲ ਸਰੋਵਰ ਵਿਚ ਹੈ ਤੇ ਕਿਰਨ ਸੂਰਜ ਅਸਮਾਨ ਵਿਚ ਹੈ। ਦੋਨਾਂ ਦਾ ਕਰੋੜਾਂ ਮੀਲਾਂ ਦਾ ਫ਼ਾਸਲਾ ਹੈ। ਇਹਨਾਂ ਕਰੋੜਾਂ ਮੀਲਾਂ ਦੀ ਦੂਰੀ ਹੋਣ ਦੇ ਬਾਵਜੂਦ ਕਮਲ ਵਿਚ ਪ੍ਰਮਾਤਾਮ ਨੇ ਇਕ ਇਹੋ ਜਿਹੀ ਸ਼ਕਤੀ ਟਿਕਾਅ ਦਿੱਤੀ, ਊਰਜਾ ਟਿਕਾਅ ਦਿੱਤੀ ਜਿਹੜਾ ਸੂਰਜ ਨੂੰ ਆਪਣੇ ਕਰੋੜਾਂ ਕੋਹ ਦੀ ਦੂਰੀ ਹੋਣ ਦੇ ਬਾਵਜੂਦ ਵੀ ਉਸ ਦੀਆਂ ਕਿਰਨਾਂ ਨੂੰ ਦੇਖਕੇ ਪੂਰਨ ਤੌਰ 'ਤੇ ਖਿੜਾਅ ਵਿਚ ਆ ਜਾਂਦਾ ਹੈ। ਉਹ ਕਿਹੜੀ ਤਾਕਤ ਹੈ ਜਿਹੜੀ ਇਸ ਕਮਲ ਦੇ ਫੁੱਲ ਨੂੰ ਚਿੱਕੜ ਵਿਚ ਖਿੜੇ ਹੋਏ ਨੂੰ ਪੂਰਨ ਤੌਰ 'ਤੇ ਖਿੜਾ ਦਿੰਦੀ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਬਹੁਤ ਸੋਹਣੀਆਂ ਕੁਝ ਉਦਾਹਰਨਾਂ ਦਿੱਤੀਆਂ ਹਨ ਕਿ ਗੁਰੂ ਦੀ ਪ੍ਰੇਮਾ ਭਗਤੀ ਕਿਹੋ ਜਿਹੀ ਹੈ? ਭਾਈ ਸਾਹਿਬ ਨੇ ਬਾਣੀ ਵਿਚ ਇਹ ਸ਼ਬਦ ਕਹੇ ਹਨ ਕਿ ਚੰਦਰਮਾ ਤੇ ਚਕੋਰ ਦਾ ਆਪਸ ਵਿਚ ਕਿੰਨਾ ਫਾਸਲਾ ਹੈ। ਨਾ ਤਾਂ ਚਕੋਰ ਨੂੰ ਕਿਸੇ ਨੇ ਸਕੂਲ ਵਿਚ ਜਾਂ ਆਪਣੇ ਘਰ ਵਿਚ ਪਿੰਜਰੇ ਵਿਚ ਬੰਦ ਕਰਕੇ ਉਸਨੂੰ ਸਿਖਾਇਆ ਕਿ ਦੇਖ ਰਾਤ ਨੂੰ ਚੰਦਰਮਾ ਨਿਕਲਣਾ ਹੈ ਤੇ ਤੂੰ ਸਾਰੀ ਰਾਤ ਚੰਦਰਮਾ ਨੂੰ ਇਕ ਟੱਕ ਦੇਖਣਾ ਹੈ। ਹਾਲਾਂਕਿ ਚਕੋਰ ਦੀ ਮੌਤ ਦਾ ਕਾਰਨ ਵੀ ਕਈ ਵਾਰੀ ਚੰਦਰਮਾ ਨੂੰ ਦੇਖਣਾ ਹੋ ਜਾਂਦਾ ਹੈ। ਪਰ ਪ੍ਰਮਾਤਮਾ ਨੇ ਚਕੋਰ ਦੇ ਅੰਦਰ ਚੰਦਰਮਾ ਦੇ ਪ੍ਰਤੀ ਇਕ ਖਿੱਚ ਪੈਦਾ ਕੀਤੀ ਹੈ, ਜਿਸ ਖਿੱਚ ਨੂੰ ਜੇ ਕਿਤੇ ਮਨੁੱਖ ਸਮਝੇ, ਉਸੇ ਖਿੱਚ ਨੂੰ ਹੀ ਪ੍ਰੇਮ ਕਿਹਾ ਗਿਆ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ- *ਚੰਦ ਚਕੋਰ ਪਰੀਤ ਹੈ।* ਚਕੋਰ ਦੀ ਚੰਦਰਮਾ ਨਾਲ ਪ੍ਰੀਤ ਹੈ ਅਤੇ ਉਹ ਇਕ ਟੱਕ ਚੰਦਰਮਾ ਨੂੰ ਦੇਖਦਾ ਹੈ।

*ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ॥*

ਤਾਰ ਦਾ ਅੱਖਰੀ ਅਰਥ ਹੁੰਦਾ ਹੈ ਇਕ ਟੱਕ ਦੇਖੀ ਜਾਣਾ। ਭਾਈ ਸਾਹਿਬ ਕਹਿੰਦੇ ਹਨ, ਦੇਖੋ ਪ੍ਰਮਾਤਮਾ ਨੇ ਪ੍ਰੇਮ ਇਕ ਜਾਨਵਰ ਵਿਚ, ਇਕ ਪੰਛੀ ਵਿਚ ਵੀ ਪੈਦਾ ਕਰ ਦਿੱਤਾ

ਹੈ। ਇਕੋ ਟੱਕ ਹੋ ਕੇ ਚੰਦਰਮਾ ਨੂੰ ਦੇਖ ਰਿਹਾ ਹੈ।

*ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।*

ਇਥੇ ਕਿਹਾ ਕਿ ਚਕਵੀ ਦਾ ਨੇਹ ਸੂਰਜ ਨਾਲ ਹੈ। ਦਰਅਸਲ ਚਕਵੀ ਦਾ ਨੇਹ ਸੂਰਜ ਨਾਲ ਨਹੀਂ, ਚਕਵੀ ਦਾ ਨੇਹ ਤਾਂ ਆਪਣੇ ਚਕਵੇ ਨਾਲ ਹੈ। ਸੂਰਜ ਚੜ੍ਹਨ ਨਾਲ ਚਾਨਣ ਵਿਚ ਉਹਨਾਂ ਦਾ ਮਿਲਾਪ ਹੈ ਤੇ ਰਾਤ ਦੇ ਹਨੇਰੇ ਵਿਚ ਉਹਨਾਂ ਦਾ ਵਿਛੋੜਾ ਪੈ ਜਾਂਦਾ ਹੈ। ਸਾਰੀ ਰਾਤ ਚਕਵੀ ਤੇ ਚਕਵਾ ਇਕ ਦੂਜੇ ਨੂੰ ਬੁਲਾਈ ਜਾ ਰਹੇ ਹਨ। ਹਜ਼ੂਰ ਦੇ ਪਿਆਰੇ ਸਿੱਖ ਭਾਈ ਗੁਰਦਾਸ ਕਹਿੰਦੇ ਹਨ ਕਿ ਉਸ ਚਕਵੀ ਤੇ ਚਕਵੇ ਨੂੰ, ਮਨੁੱਖ ਵਰਗਾ ਉਨ੍ਹਾਂ ਦਾ ਸਰੀਰ ਨਹੀਂ, ਬੁੱਧੀ ਨਹੀਂ, ਉਨ੍ਹਾਂ ਦੀ ਸੋਚਣ ਦੀ ਸ਼ਕਤੀ ਨਹੀਂ ਪਰ ਦੇਖੋ, ਉਸ ਚਕਵੀ ਤੇ ਚਕਵੇ ਅੰਦਰ ਵੀ ਪ੍ਰਮਾਤਮਾ ਨੇ ਖਿੱਚ ਰੱਖ ਦਿੱਤੀ। ਉੱਨੀ ਦੇਰ ਤੱਕ ਸਕੂਨ ਨਹੀਂ ਜਿੰਨੀ ਦੇਰ ਤੱਕ ਚਕਵੀ ਤੇ ਚਕਵਾ ਆਪਸ ਵਿਚ ਮਿਲ ਨਹੀਂ ਜਾਂਦੇ। ਹੁਣ ਉਹ ਕਿਹੜੀ ਖਿੱਚ ਹੈ ਜਿਹੜੀ ਸਾਰੀ ਰਾਤ ਪੁਕਾਰਦੇ ਰਹੇ? ਬਾਕੀ ਸਾਲ ਦੇ ਮਹੀਨੇ ਪਪੀਹਾ ਕਦੀ ਵੀ ਉੱਚੀ ਨਹੀਂ ਪੁਕਾਰਦਾ, ਪਰ ਜਦੋਂ ਹਾੜ ਤੇ ਸਾਵਣ ਦਾ ਮਹੀਨਾ ਆਉਂਦਾ ਹੈ ਤਾਂ ਪਪੀਹੇ ਦੇ ਗਲੇ ਵਿਚ ਰਾਗ ਪੈਦਾ ਹੋ ਜਾਂਦਾ ਹੈ। ਉਹ ਬੱਦਲਾਂ ਨੂੰ ਦੇਖਕੇ ਉੱਚੀ ਉੱਚੀ ਪੁਕਾਰਨ ਲੱਗ ਪਿਆ ਹੈ। ਉਸਦੇ ਵਿਚ ਵੀ ਖਿੱਚ ਹੈ। ਮਾਂ ਤੇ ਪੁੱਤਰ ਦੀ ਵੀ ਇਥ ਖਿੱਚ ਹੈ। ਭਾਈ ਸਾਹਿਬ ਨੇ ਸਾਰੀਆਂ ਗੱਲਾਂ ਕਰਕੇ ਕਿਹਾ ਕਿ ਸੱਚ ਜਾਣੀ, ਚੰਦਰਮਾ ਬੇਵਫਾਈ ਕਰ ਸਕਦ ਹੈ, ਚਕਵੀ ਤੇ ਚਕਵੇ ਦਾ ਵਿਛੋੜਾ ਪੈ ਸਕਦਾ ਹੈ, ਮਾਂ ਤੇ ਬਾਪ ਸਾਥ ਛੱਡਕੇ ਜਾ ਸਕਦੇ ਹਨ ਪਰ ਰੱਬ ਦੀ ਪ੍ਰੀਤ ਅਜਿਹੀ ਹੈ, ਜਿਸ ਹਿਰਦੇ ਵਿਚ ਟਿੱਕ ਜਾਏ ਸੱਚ ਜਾਣੋਂ, ਇਹ ਪ੍ਰੀਤ ਮਰਨ ਤੋਂ ਬਾਅਦ ਵੀ ਕਦੇ ਨਹੀਂ ਟੁੱਟਦੀ। ਗੁਰੂ ਨਾਨਕ ਦੀ ਪ੍ਰੀਤ ਅਜਿਹੀ ਹੈ-

*ਪੀਰ ਮੁਰੀਦਾ ਪਿਰਹੜੀ ਓਹੁ ਨਿਭਹੈ ਨਾਲੇ।*

(ਭਾ: ਗੁਰਦਾਸ, ਵਾਰ ੨੭, ਪਉੜੀ ੪)

ਮੁਰੀਦ ਦੀ ਤੇ ਪੀਰ ਦੀ ਜਿਹੜੀ ਪ੍ਰੀਤ ਹੈ ਉਹ ਤੋੜ ਨਿੱਭਣ ਵਾਲੀ ਹੈ।

ਗੁਰੂ ਨਾਨਕ ਨੇ ਆਪਣੀ ਬਾਣੀ ਵਿਚ ਆਪਣੇ ਮਨ ਨੂੰ ਮੁਖ਼ਾਤਬ ਕਰਕੇ ਪਿਆਰੇ ਨੂੰ ਪਿਆਰ ਕਰਨ ਦੀਆਂ ਕੁਝ ਜੁਗਤਾਂ ਸਾਨੂੰ ਦੱਸੀਆਂ। ਅਸਟਪਦੀ ਦੇ ਰਹਾਉ ਦੇ ਬਚਨ ਹਨ-

*ਮਨ ਰੇ ਕਿਉ ਛੂਟਹਿ ਬਿਨੁ ਪਿਆਰ॥*

(ਅੰਗ ੬੦)

ਹੇ ਮੇਰੇ ਮਨਾ! ਕੀ ਪ੍ਰਮਾਤਮਾ ਨੂੰ ਪ੍ਰੇਮ ਕਰਨ ਤੋਂ ਬਿਨਾਂ ਤੇਰਾ ਖਹਿੜਾ ਛੁੱਟ ਸਕਦਾ ਹੈ? ਕੀ ਤੂੰ ਪ੍ਰਮਾਤਮਾ ਨੂੰ ਪ੍ਰੇਮ ਕਰਨ ਤੋਂ ਬਿਨਾਂ ਬੰਧਨਾਂ ਤੋਂ ਮੁਕਤ ਹੋ ਸਕਦਾ ਹੈਂ?

*ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ॥*

(ਅੰਗ ੬੦)

ਗੁਰੂ ਦੇ ਰਾਹੀਂ ਇਹ ਸਮਝ ਪੈਂਦੀ ਹੈ ਕਿ ਪ੍ਰਮਾਤਮਾ ਸਾਰੀਆਂ ਥਾਵਾਂ 'ਤੇ ਰਵਿਆ ਹੈ ਤੇ ਗੁਰੂ ਕ੍ਰਿਪਾ ਕਰੇ ਤਾਂ ਭਗਤੀ ਦੇ ਭੰਡਾਰੇ ਬਖ਼ਸ਼ਦਾ ਹੈ। ਜੇ ਇਨਸਾਨ ਨੂੰ ਸਮਝ ਪੈ ਜਾਏ ਕਿ ਤਨ ਦੇ ਅੰਦਰ ਪ੍ਰਮਾਤਮਾ ਲਈ ਪ੍ਰੀਤ ਨਹੀਂ, ਪਿਆਰ ਨਹੀਂ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਪ੍ਰੀਤ ਤੋਂ ਬਿਨਾਂ ਜਿਹੜੇ ਮਨੁੱਖ ਦੇ ਤਨ ਹਨ, ਮਾਨੋ ਉਹ ਤਾਂ ਇਸ ਤਰ੍ਹਾਂ ਹੈ ਜਿਵੇਂ ਸ਼ਮਸ਼ਾਨ ਭੂਮੀ ਵਿਚ ਮੁਰਦੇ ਸੜ ਕੇ ਕਿਤੇ ਮਿੱਟੀ ਦਾ ਢੇਰ ਹੋ ਜਾਣ। ਉਹ ਤਾਂ ਇਸ ਤਰ੍ਹਾਂ ਹੈ ਜਿਵੇਂ ਇਕ ਮਰਿਆ ਹੋਇਆ ਸਰੀਰ ਪਿਆ ਹੈ। ਮਰੇ ਹੋਏ ਸਰੀਰ ਵਿਚ ਕੋਈ ਹਰਕਤ ਨਹੀਂ ਤੇ ਜਿਸ ਮਨੁੱਖ ਦੇ ਜਿਸਮ ਅੰਦਰ ਪ੍ਰਮਾਤਮਾ ਦਾ ਪਿਆਰ ਨਹੀਂ, ਸੱਚ ਜਾਣਿਉ, ਉਹ ਖਾਏ ਵੀ, ਪੀਏ ਵੀ, ਬੋਲੇ ਵੀ, ਪਰ ਗੁਰੂ ਦੀ ਨਜ਼ਰ ਵਿਚ ਉਹ ਇਕ ਜ਼ਿੰਦਾ ਲਾਸ਼ ਹੈ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ-

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*

ਇਹ ਸਾਰੇ ਗੁਣ ਹੋਣ ਦੇ ਬਾਵਜੂਦ ਵੀ-

*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*

(ਅੰਗ ੨੫੩)

ਭਾਈ ਨੰਦ ਲਾਲ ਜੀ ਨੇ ਆਪਣੀਆਂ ਗ਼ਜ਼ਲਾਂ ਵਿਚ ਪਹਿਲਾ ਸ਼ੇਅਰ ਹੀ ਇਹ ਕਿਹਾ ਹੈ-

*ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ*

ਹੇ ਇਨਸਾਨ! ਤੂੰ ਵਜੂਦ ਵਿਚ ਤਾਂ ਆਇਆ ਹੈਂ ਕਿ ਪ੍ਰਮਾਤਮਾ ਦੀ ਇਬਾਦਤ ਕਰੇਂ।

ਜੇ ਪ੍ਰਮਾਤਮਾ ਦੀ ਬੰਦਗੀ ਨਹੀਂ ਸੀ ਕਰਨੀ ਤਾਂ ਫਿਰ ਇਸ ਤਨ ਵਿਚ ਆਉਣ ਦਾ ਲਾਭ ਕੀ? ਕਹਿਣ ਲੱਗੇ ਫਿਰ ਐਵੇਂ ਆਸਮਾਨ ਦੇ ਥੱਲੇ ਆਪਣੀ ਜ਼ਿੰਦਗੀ ਦੇ ਦਿਨ ਪਿਆ ਕੱਟਦਾ ਹੈਂ, ਬੰਦਗੀ ਕਰਕੇ ਹੀ ਜ਼ਿੰਦਗੀ ਹੈ। ਜੇ ਬੰਦਗੀ ਨਹੀਂ, ਫਿਰ ਜ਼ਿੰਦਗੀ ਨਹੀਂ।

*ਵਗਰਨਹ ਜ਼ੌਕ ਚੁਨੀਂ ਆਮਦਨ ਨਬੂਦ ਮਰਾ॥*

(ਭਾ: ਨੰਦ ਲਾਲ, ਗ਼ਜ਼ਲ ੧)

ਜੇ ਉਸ ਪ੍ਰਮਾਤਮਾ ਦੀ ਇਬਾਦਤ ਨਹੀਂ ਤਾਂ ਪ੍ਰਮਾਤਮਾ! ਮੈਨੂੰ ਇਸ ਸਰੀਰ ਵਿਚ ਰਹਿਣ ਦਾ ਕੋਈ ਸ਼ੌਕ ਨਹੀਂ। ਕਿਉਂਕਿ ਤੇਰੀ ਬੰਦਗੀ ਦੇ ਸ਼ੌਕ ਕਰਕੇ ਹੀ ਮੈਂ ਜੀਅ ਰਿਹਾ ਹਾਂ।

ਅਸੀਂ ਬਾਬਾ ਜੀ ਦੀ ਬਾਣੀ ਵਿਚੋਂ ਪੁੱਛ ਲਈਏ ਕਿ ਕਿਹੋ ਜਿਹੀ ਪ੍ਰੇਮਾ ਭਗਤੀ ਉਹਨਾਂ ਨੇ ਕੀਤੀ। ਉਹਨਾਂ ਨੇ ਵਿਚ ਪ੍ਰਮਾਣ ਦਿੱਤਾ ਹੈ-

*ਮਨ ਰੇ ਕਿਉ ਛੂਟਹਿ ਬਿਨੁ ਪਿਆਰ॥* (ਅੰਗ ੬੦)

ਬਾਬਾ ਫ਼ਰੀਦ ਅਜੇ ਬਚਪਨਾ ਹੈ ਤੇ ਕੁਰਾਨ ਉਹਨਾਂ ਨੂੰ ਜ਼ੁਬਾਨੀ ਕੰਠ ਹੋ ਗਈ ਹੈ। ਅਜੇ ਬਚਪਨਾ ਹੈ ਤੇ ਕਿੰਨਾ ਕਿੰਨਾ ਸਮਾਂ ਰੱਬ ਦੀ ਇਬਾਦਤ ਵਿਚ ਜੁੜੇ ਰਹਿੰਦੇ ਹਨ। ਆਖ਼ਿਰ ਉਹ ਕਿਹੋ ਜਿਹੀ ਪਰਮ ਅਵਸਥਾ ਮਿਲੀ ਕਿ ਜਿਸ ਦਿਨ ਜ਼ਮੀਨ 'ਤੇ ਪਈ ਹੋਈ ਮਿੱਟੀ ਆਪਣੇ ਮੂੰਹ ਦੇ ਵਿਚ ਪਾਈ ਤੇ ਉਸ ਮਿੱਟੀ ਵਿਚੋਂ ਵੀ ਸ਼ੱਕਰ ਵਰਗਾ ਸੁਆਦ ਆ ਗਿਆ। ਕਿਉਂ? ਆਪਣਾ ਅੰਦਰ ਇੰਨਾ ਕੁ ਮਿੱਠਾ ਹੋ ਚੁੱਕਾ ਸੀ। ਅਸੀਂ ਕਹਾਂਗੇ ਮਿੱਟੀ ਮਿੱਠੀ ਹੋ ਗਈ। ਜ਼ਮੀਨ 'ਤੇ ਮਿੱਟੀ ਮਿੱਠੀ ਨਹੀਂ ਹੋਈ, ਅਸਲ ਵਿਚ ਬਾਬਾ ਜੀ ਦੀ ਰਸਨਾ ਦੀ ਮਿਠਾਸ ਕਰਕੇ ਮਿੱਟੀ ਵੀ ਮਿੱਠੀ ਹੋ ਗਈ। ਉਹ ਆਪ ਸ਼ੱਕਰ ਦੇ ਖ਼ਜ਼ਾਨੇ ਹਨ। ਉਸ ਮਹਾਂਪੁਰਸ਼ ਨੇ ਕਿਹਾ, ਜੋਬਨ ਚਲਾ ਜਾਏ ਪ੍ਰੀਤ ਤੋਂ ਬਿਨਾਂ, ਜਵਾਨੀ ਚਲੀ ਜਾਏ ਪਿਆਰ ਤੋਂ ਬਿਨਾਂ ਤਾਂ ਅੰਦਰ ਨੂੰ ਦੁੱਖ ਭਾਸਦਾ ਹੈ। ਆਪਣੇ ਅੰਤਲੇ ਸਮੇਂ ਵੀ ਉਹ ਮਹਾਂਪੁਰਸ਼ ਰੱਬ ਦੀ ਇਬਾਦਤ ਵਿਚ ਜੁੜਿਆ ਹੈ। ਤੇ ਨਮਾਜ਼ ਅਦਾ ਪਿਆ ਕਰਦਾ ਹੈ। ਅਚਨਚੇਤ ਗਸ਼ੀ ਪਈ ਹੈ। ਬੇਹੋਸ਼ ਹੋ ਕੇ ਜ਼ਮੀਨ 'ਤੇ ਡਿੱਗ ਗਏ। ਸੱਜਦਾ ਪੂਰੀ ਤਰ੍ਹਾਂ ਕਰ ਨਾ ਸਕੇ। ਮੁਰੀਦਾਂ ਨੇ ਬਾਬਾ ਫ਼ਰੀਦ ਸਾਹਿਬ ਜੀ ਨੂੰ ਸੰਭਾਲਿਆ। ਸੰਭਾਲਣ ਤੋਂ ਬਾਅਦ ਉਹਨਾਂ ਨੇ ਜਦੋਂ ਬਾਬਾ ਜੀ ਦੀਆਂ ਪੈਰਾਂ ਦੀਆਂ ਤੱਲੀਆਂ ਝੱਸੀਆਂ, ਉਹਨਾਂ ਦੇ ਹੱਥ ਪੈਰ ਘੁੱਟੇ ਤਾਂ ਉਹ ਉੱਠ ਕੇ ਬੈਠ ਗਏ ਤੇ ਪਹਿਲਾ ਪ੍ਰਸ਼ਨ ਸੀ ਉਸ ਮਹਾਂਪੁਰਸ਼ ਦਾ ਕਿ ਪ੍ਰੀਤ ਕਿਹੋ ਜਿਹੀ ਹੈ? ਕਹਿਣ ਲੱਗੇ, ਨਮਾਜ਼ ਅਦਾ ਹੋ ਗਈ। ਮੇਰਾ ਨੇਮ ਨਿੱਭ ਗਿਆ। ਬੈਠੇ ਹੋਏ ਮੁਰੀਦ ਨੇ ਕਿਹਾ ਬਾਬਾ ਜੀ, ਨਮਾਜ਼ ਪੂਰੀ ਤੌਰ ਤੇ ਅਦਾ ਨਾ ਹੋ ਸਕੀ, ਆਪ ਇਕ ਦੱਮ ਜ਼ਮੀਨ 'ਤੇ ਡਿੱਗ ਪਏ। ਕਹਿਣ ਲੱਗੇ ਲਿਆਉ ਪਾਣੀ, ਕਰਾਉ ਮੇਰਾ ਵੁਜ਼ੂ, ਮੈਂ ਪਰਤ ਕੇ ਖ਼ੁਦਾ ਦੀ ਯਾਦ ਵਿਚ ਜੁੜਨਾ ਚਾਹੁੰਦਾ ਹਾਂ।

ਕਿਸੇ ਨੇ ਉਥੇ ਪ੍ਰਸ਼ਨ ਕਰ ਦਿੱਤਾ ਸੀ ਕਿ ਬਾਬਾ ਜੀ, ਸਾਰੀ ਜ਼ਿੰਦਗੀ ਤਾਂ ਅੱਲਾਹ ਤਾਅਲਾ ਦੀ ਯਾਦ ਵਿਚ ਬਤੀਤ ਹੋਈ, ਹੁਣ ਜੇ ਨਹੀਂ ਨਮਾਜ਼ ਹੋ ਰਹੀ, ਸਰੀਰ ਖੇਚਲ ਵਿਚ ਹੈ ਤਾਂ ਅੱਜ ਤੁਸੀਂ ਰਹਿਣ ਦਿਉ। ਉਹਨਾਂ ਨੇ ਉਸੇ ਵੇਲੇ ਪਿੱਛੇ ਮੁੜਕੇ ਕਿਹਾ- ਤੈਨੂੰ ਕੀ ਪਤਾ ਹੈ ਮੇਰਾ ਅੰਦਰ ਕਿੱਥੇ ਖਲੋਤਾ ਹੋਇਆ ਹੈ? ਤੈਨੂੰ ਕੇਵਲ ਮੇਰੀ ਬਾਹਰ ਦੀ ਕਿਰਿਆ ਦਿੱਸੀ। ਲਿਆਉ ਪਾਣੀ ਤੇ ਵੁਜ਼ੂ ਕਰਕੇ ਪ੍ਰਮਾਤਮਾ ਦੀ ਯਾਦ ਵਿਚ ਜੁੜਾਂ। ਉਹ ਮਹਾਂਪੁਰਸ਼ ਕਹਿ ਰਹੇ ਹਨ ਕਿ ਸਮਾਂ ਚਲਾ ਜਾਏ ਪ੍ਰੀਤ ਤੋਂ ਬਿਨਾਂ ਤਾਂ ਵਿਅਰਥ ਹੈ।, ਪ੍ਰੇਮ ਬੱਧਾ ਚੱਟੀ ਕਰਮ ਨਹੀਂ। ਪ੍ਰੇਮ ਤਾਂ ਇਕ ਅੰਦਰ ਦੀ ਖਿੱਚ ਹੈ।

ਬਾਬਾ ਨਾਨਕ ਜੀ ਨੇ ਆਪਣੇ ਆਪ ਨੂੰ ਪੂਰਨ ਤੌਰ 'ਤੇ ਰੱਬ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਪੁੱਛਿਆ ਸੱਚੇ ਪਾਤਿਸ਼ਾਹ ਇਹ ਤਾਂ ਆਪ ਕਹਿ ਰਹੇ ਹੋ ਕਿ ਪ੍ਰੇਮ ਤੋਂ ਬਿਨਾਂ ਬੰਦਖਲਾਸੀ ਨਹੀਂ, ਪਰ ਇਹ ਦੱਸੋ ਪ੍ਰੀਤ ਕਿਹੋ ਜਿਹੀ ਕਰੀਏ? ਕ੍ਰਿਪਾਲੂ ਦਾਤਾ ਜੀ ਕਹਿੰਦੇ ਹਨ, ਕਮਲ ਦਾ ਫੁੱਲ ਪਾਣੀ ਵਿਚ ਖਿੜਿਆ ਹੈ। ਪਾਣੀ ਦੇ ਵਿਚ ਨਿੱਕੀਆਂ ਨਿੱਕੀਆਂ ਤਰੰਗਾਂ ਪੈਦਾ ਹੋਈਆਂ। ਜਦੋਂ ਪਾਣੀ ਦੀ ਲਹਿਰ ਹਵਾ ਨਾਲ ਤੇਜ਼ ਹੋਈ ਤੇ ਕਮਲ ਦੇ ਨਿੱਕੇ ਜਿਹੇ ਬੂਟੇ ਦੇ ਤਣੇ ਨੂੰ ਵੱਜੀ ਤਾਂ ਕਮਲ ਜੜ੍ਹ ਤੋਂ ਲੈ ਕੇ ਕੰਬ ਗਿਆ। ਕਦੀ ਲਹਿਰ ਉਸਨੂੰ ਧੱਕਾ

ਮਾਰ ਕੇ ਖੱਬੇ ਕਦੀ ਸੱਜੇ ਕਰੇ। ਉਸਨੂੰ ਸਾਰਾ ਦਿਨ ਲਹਿਰ ਆਪਣੀਆਂ ਠੋਕਰਾਂ ਨਾਲ ਧੱਕਦੀ ਰਹੀ। ਬਾਬਾ ਜੀ ਨੇ ਉਥੇ ਕਿਹਾ ਮਨਾ! ਪ੍ਰੇਮਾ ਭਗਤੀ ਕਰਨੀ ਹੈ ਤਾਂ ਇਸ ਕਮਲ ਫੁੱਲ ਤੋਂ ਸਿਖ ਕਿ ਰੱਬ ਨੂੰ ਪ੍ਰੀਤ ਕਿਵੇਂ ਕਰੀਦੀ ਹੈ। ਪਿਆਰ ਕਦੀ ਗਿਲੇ ਸ਼ਿਕਵੇ ਨਹੀਂ ਕਰਦਾ। ਜਿਹੜਾ ਬੰਦਾ ਮਿੱਤਰਤਾ ਕਰਦਿਆਂ ਹੋਇਆਂ ਵੀ ਗਿਲੇ-ਸ਼ਿਕਵੇ ਕਰਦਾ ਹੈ, ਉਹ ਕਦੀ ਪ੍ਰੇਮੀ ਨਹੀਂ ਹੋ ਸਕਦਾ।

ਹਜ਼ੂਰ ਨੇ ਪੁੱਛਿਆ ਕਮਲ ਦੇ ਫੁੱਲ ਨੂੰ ਤੇ ਬਾਣੀ ਵਿਚ ਇਹ ਗੱਲਾਂ ਦਰਜ ਕਰ ਦਿੱਤੀਆਂ ਕਿ ਹੇ ਕਮਲ ਦੇ ਫੁੱਲ ! ਤੈਨੂੰ ਰੱਬ ਨੇ ਸਭ ਤੋਂ ਪਹਿਲਾਂ ਇਹ ਗੁਣ ਦਿੱਤਾ ਹੈ ਕਿ ਤੂੰ ਚਿੱਕੜ ਵਿਚ ਰਹਿ ਕੇ ਵੀ ਨਿਰਲੇਪ ਹੈਂ। ਦੂਜਾ ਗੁਣ ਤੈਨੂੰ ਪ੍ਰਮਾਤਮਾ ਨੇ ਦਿੱਤਾ ਹੈ ਕਿ ਤੇਰੇ ਕੋਲ ਕੋਮਲਤਾ ਹੈ। ਤੀਜਾ ਗੁਣ ਤੈਨੂੰ ਦਿੱਤਾ ਹੈ ਕਿ ਤੇਰੇ ਕੋਲ ਸੁਗੰਧੀ ਹੈ। ਚੌਥਾ ਗੁਣ ਦਿੱਤਾ ਹੈ ਕਿ ਤੇਰੇ ਵਿਚ ਖਿੱਚ ਹੈ। ਤੂੰ ਕਰੋੜਾਂ ਕੋਹ ਦੂਰ ਬੈਠੇ ਵੀ ਸੂਰਜ ਨਾਲ ਗੱਲਾਂ ਕਰਦਾ ਹੈਂ। ਜਿਸਦੇ ਕੋਲ ਸੁਗੰਧੀ ਹੋਵੇ, ਜਿਸਦੇ ਕੋਲ ਨਿਰਲੇਪਤਾ ਹੋਵੇ, ਜਿਸਦੇ ਕੋਲ ਆਪਣਾ ਸੁਹੱਪਣ ਹੋਵੇ, ਜਿਸਦੇ ਕੋਲ ਦੂਰ ਟਿਕੇ ਹੋਏ ਪ੍ਰੇਮੀ ਨੂੰ ਵੀ ਪਿਆਰ ਕਰਨ ਦੀ ਜਾਚ ਹੋਵੇ, ਕੀ ਲੋੜ ਹੈ ਇਸ ਮੈਲੇ ਜਿਹੇ ਪਾਣੀ ਦੀਆਂ ਠੋਕਰਾਂ ਖਾਣ ਦੀ? ਇਹ ਪਾਣੀ ਉੱਠਦਾ ਹੈ ਸਵੇਰੇ, ਲਹਿਰਾਂ ਬਣ ਕੇ ਤੇਰੇ ਇਸ ਤਣੇ ਨੂੰ ਰੋਜ਼ ਠੋਕਰਾਂ ਮਾਰਦਾ ਹੈ। ਛੱਡ ਪਰ੍ਹਾਂ ਇਸ ਪਾਣੀ ਨੂੰ।

ਹਜ਼ੂਰ ਕਹਿੰਦੇ ਹਨ ਕਿ ਉਸ ਕਮਲ ਦੇ ਫੁੱਲ ਦਾ ਉੱਤਰ ਸੀ ਕਿ ਅਸਲ ਵਿਚ ਇਸ ਪਾਣੀ ਦੀ ਬਦੌਲਤ ਹੀ ਮੇਰੀ ਹੋਂਦ ਹੈ। ਜਿਸ ਦਿਨ ਮੈਂ ਪਾਣੀ ਨੂੰ ਛੱਡ ਦਿੱਤਾ, ਉਸ ਦਿਨ ਜਿਹੜੇ ਗੁਣ ਤੁਸੀਂ ਮੈਨੂੰ ਗਿਣਾਏ ਹਨ, ਇਹਨਾਂ ਵਿਚੋਂ ਇਕ ਵੀ ਗੁਣ ਨਹੀਂ ਰਹਿਣਾ। ਪਾਣੀ ਨੂੰ ਛੱਡਣ ਦੀ ਦੇਰ ਹੈ ਕਿ ਮੇਰਾ ਆਪਾ ਹੀ ਖ਼ਤਮ ਹੋ ਜਾਣਾ ਹੈ। ਫਿਰ ਕੀ ਹੋਇਆ ਜੇ ਪਾਣੀ ਠੋਕਰਾਂ ਮਾਰਦਾ ਹੈ, ਆਖ਼ਿਰ ਜਿਹੜੇ ਤੁਸੀਂ ਗੁਣ ਗਿਣ ਕੇ ਦੱਸੇ ਹਨ, ਇਹ ਗੁਣ ਵੀ ਮੈਨੂੰ ਪਾਣੀ ਨੇ ਕ੍ਰਿਪਾ ਕਰਕੇ ਬਖ਼ਸ਼ੇ ਹਨ।

ਹਜ਼ੂਰ ਨੇ ਕਿਹਾ ਹੇ ਮਨੁੱਖ! ਪ੍ਰੇਮਾ ਭਗਤੀ ਦਾ ਅਰਥ ਹੈ ਕਮਲ ਦੀ ਤਰ੍ਹਾਂ ਤੂੰ ਪਿਆਰ ਕਰ। ਕਿਵੇਂ? ਪ੍ਰਮਾਤਮਾ ਨੇ ਤੈਨੂੰ ਸੁੰਦਰ ਦੇਹ ਦਿੱਤੀ ਹੈ, ਪ੍ਰਮਾਤਮਾ ਨੇ ਤੈਨੂੰ ਗੁਣਾਂ ਦੀ ਸੁਗੰਧੀ ਦਿੱਤੀ ਹੈ, ਪ੍ਰਮਾਤਮਾ ਨੇ ਤੈਨੂੰ ਸੁਰਤ ਦਿੱਤੀ ਹੈ ਸੰਸਾਰ ਵਿਚੋਂ ਨਿਰਲੇਪ ਰਹਿਣ ਦੀ, ਪ੍ਰਮਾਤਮਾ ਨੇ ਤੈਨੂੰ ਤਾਕਤ ਦਿੱਤੀ ਹੈ। ਕਰੋੜਾਂ ਜਨਮਾਂ ਦੀ ਦੂਰੀ ਹੋਣ ਦੇ ਬਾਵਜੂਦ ਤੂੰ ਸੁਰਤ ਕਰਕੇ ਉਸਦੇ ਚਰਨਾਂ ਨੂੰ ਫੜ ਕੇ ਖੇੜਾ ਪ੍ਰਾਪਤ ਕਰ ਸਕਦਾ ਹੈਂ। ਜਿਸ ਪ੍ਰਮਾਤਮਾ ਨੇ ਕਮਲ ਦੀ ਤਰ੍ਹਾਂ ਤੇਰੇ 'ਤੇ ਇੰਨੀ ਕ੍ਰਿਪਾ ਕੀਤੀ ਹੋਵੇ ਤੇ ਜੇ ਕਿਤੇ ਥੋੜਾ ਜਿਹਾ ਝਟਕਾ ਲੱਗੇ ਦੁਨਿਆਵੀ ਤੇ ਯੱਕਲਖ਼ਤ ਪ੍ਰਮਾਤਮਾ ਵੱਲੋਂ ਮੂੰਹ ਮੋੜ ਕੇ, ਪਿੱਠ ਕਰਕੇ ਚਲਾ ਜਾਏਂ ਤਾਂ ਸੱਚ ਜਾਣੀ ਇਹ ਕਦੀ ਸੱਚੇ ਪ੍ਰੇਮੀ ਦੀ ਨਿਸ਼ਾਨੀ ਨਹੀਂ ਹੁੰਦੀ। ਪ੍ਰੇਮੀ ਤਾਂ ਉਹ ਹੈ ਜਿਹੜਾ ਠੋਕਰ ਖਾ ਕੇ ਵੀ ਆਪਣੇ ਪਿਆਰੇ ਦਾ ਲੜ ਕਦੀ ਨਾ ਛੱਡੇ। ਗੁਰੂ ਨਾਨਕ ਦੇਵ ਜੀ ਕਹਿਣ ਲੱਗੇ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥*
*ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥*

(ਅੰਗ ੫੯)

ਮੇਰੇ ਬਾਬੇ ਨਾਨਕ ਨੇ ਇਸ ਤਰ੍ਹਾਂ ਪ੍ਰੀਤ ਕੀਤੀ। ਜੇ ਕਿਸੇ ਨੇ ਦੀਵਾਨਾ ਕਿਹਾ, ਮਸਤਾਨਾ ਕਿਹਾ, ਪਾਗ਼ਲ ਕਿਹਾ, ਸਭ ਕੁਝ ਸਹਿ ਕੇ ਵੀ ਮੇਰੇ ਗੁਰੂ ਨਾਨਕ ਨੇ ਆਪਣੇ ਪਿਆਰੇ ਪ੍ਰਮਾਤਮਾ ਦੇ ਨਾਮ ਨੂੰ ਫਿਰ ਵੀ ਪ੍ਰੀਤ ਕੀਤੀ। ਬਾਬਾ ਜੀ ਨੇ ਬਾਣੀ ਵਿਚ ਇਕ ਗੱਲ ਕਹੀ- ਹੇ ਜ਼ਬਾਨ! ਤੈਨੂੰ ਗੱਲਾਂ ਚੰਗੀਆਂ ਲੱਗਦੀਆਂ ਹਨ, ਤੈਨੂੰ ਭੋਜਨ ਪ੍ਰਸ਼ਾਦਿ-ਪਾਣੀ ਚੰਗੇ ਲੱਗਦੇ ਹਨ। ਜਦੋਂ ਕਦੇ ਸਤਿਨਾਮ ਵਾਹਿਗੁਰੂ ਦੀ ਗੱਲ ਚੱਲੇ ਤਾਂ ਇੰਝ ਲੱਗਦਾ ਹੈ ਜਿਵੇਂ ਤੇਰੀ ਮੌਤ ਹੋ ਗਈ ਹੈ। ਜੇ ਵੱਡੇ ਤੋਂ ਵੱਡਾ ਝਗੜਾ ਖੜਾ ਕਰਨਾ ਹੋਵੇ ਤਾਂ ਜ਼ਬਾਨ ਦੀ ਭੀਲੀ ਨੂੰ ਘਸਾਉਣਾ ਪੈਂਦਾ ਹੈ ਤੇ ਉਹ ਅੱਗ ਲਾਉਂਦੀ ਹੈ, ਸਿਰਫ਼ ਤੇਰੀ ਤਾਂ ਨਿੱਕੀ ਜਿਹੀ ਜ਼ਬਾਨ ਹਿਲਾਉਣ ਦੀ ਦੇਰ ਹੈ ਤੇ ਉਹ ਕਈ ਪੁਸ਼ਤਾਂ ਦੇ ਆਪਸ ਵਿਚ ਪੁਆੜੇ ਪਾ ਕੇ ਰੱਖ ਦਿੰਦੀ ਹੈ। ਜੇ ਜ਼ਬਾਨ ਇੰਨੀ ਵੱਡੀ ਦੂਰੀ ਪਾ ਸਕਦੀ ਹੈ ਤਾਂ ਇਸਦੇ ਕੋਲ ਸ਼ਕਤੀ ਹੈ ਕਿ ਜੇ ਰੱਬ ਜੱਪਣ ਲੱਗ ਪਵੇ ਤਾਂ ਕਰੋੜਾਂ ਜਨਮਾਂ ਦੀ ਦੂਰੀ ਵੀ ਮਿਟਾ ਸਕਦੀ ਹੈ। ਜੇ ਕੋਈ ਗੁਰੂ ਨਾਨਕ ਦੇਵ ਜੀ ਨੂੰ ਪੁੱਛਦਾ ਹੈ ਕਿ ਸੱਚੇ ਪਾਤਿਸ਼ਾਹ! ਪ੍ਰਭੂ ਨੂੰ ਪਾਉਣ ਦਾ ਮਾਰਗ ਕੀ ਹੈ? ਸੱਚੇ ਪਾਤਿਸ਼ਾਹ ਕਹਿੰਦੇ ਹਨ ਇਹ ਮਾਰਗ ਹੈ-

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*

(ਅੰਗ ੭)

ਇੰਨੀ ਭਗਤੀ ਕੀਤੀ, ਇਕ ਜੀਭ ਤੋਂ ਲੱਖ ਜੀਭ ਹੋ ਗਈ। ਲੱਖ ਤੋਂ ਵੀਹ ਲੱਖ ਹੋ ਗਈ ਤੇ ਉਸ ਵੀਹ ਲੱਖ ਜੀਭ ਵਿਚੋਂ ਇਕ ਇਕ ਜੀਭ ਨਾਲ ਲੱਖ ਲੱਖ ਵਾਰੀ ਜਗਤ ਦੇ ਮਾਲਕ ਦਾ ਨਾਮ ਜੱਪਿਆ ਤੇ ਬਾਬਾ ਨਾਨਕ ਨੇ ਕਿਹਾ ਕਿ ਇੰਨੀ ਕਮਾਈ ਵੀ ਤੂੰ ਕਰੇਂ ਤਾਂ ਜਗਤ ਦੇ ਮਾਲਕ ਨੂੰ ਤੂੰ ਮਿਲ ਸਕਦਾ ਹੈਂ। ਇਹ ਹੈ ਮਾਰਗ ਪ੍ਰਮਾਤਮਾ ਨੂੰ ਪਾਉਣ ਦਾ ਤੇ ਜੇ ਅੰਦਰ ਰੁੱਖਾ ਹੈ ਤੇ ਬਾਹਰੋਂ ਪ੍ਰੇਮਾ ਭਗਤੀ ਵਾਲੇ ਦੀ ਰੀਸ ਕਰਦਾ ਹੈਂ ਤਾਂ ਫਿਰ-

*ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥*
*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥*

(ਅੰਗ ੭)

ਪ੍ਰੇਮਾ ਭਗਤੀ ਉਸਦੀ ਨਦਰ ਨਾਲ ਮਿਲਦੀ ਹੈ। ਠੀਸ ਦਾ ਅੱਖਰੀ ਅਰਥ ਹੁੰਦਾ ਹੈ ਗੱਪ ਮਾਰਨਾ। ਜੇ ਉਸਦੀ ਨਦਰ ਨਾਲ ਤੇਰੇ ਕੋਲ ਪ੍ਰੇਮਾ ਭਗਤੀ ਨਹੀਂ, ਐਵੇਂ ਜ਼ਮੀਨ 'ਤੇ ਰੇਂਗਣ ਵਾਲੇ ਕੀੜੇ, ਤੂੰ ਅਸਮਾਨ ਵਿਚ ਉੱਡਣ ਵਾਲੇ ਪੰਛੀਆਂ ਦੀ ਰੀਸ ਨਾ ਕਰ। ਪ੍ਰੇਮਾ ਭਗਤੀ ਵਿਚ ਆਪਣਾ ਸਭ ਕੁਝ ਕੁਰਬਾਨ ਕੀਤਾ ਜਾਂਦਾ ਹੈ।

*ਤਾ ਤੇ ਅਗੰਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*

ਇਸਨੂੰ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਕਿਹਾ ਹੈ ਕਿ ਪਿਆਰਿਉ! ਗੁਰੂ ਨਾਨਕ ਸਾਹਿਬ ਨੇ ਮੇਹਰ ਕੀਤੀ ਕਿ ਗੁਰ ਉਪਦੇਸ਼ ਵਿਚ ਰਹਿਣਾ ਹੈ। ਹੁਣ ਧੰਨ ਗੁਰੂ ਅੰਗਦ ਸਾਹਿਬ ਸ਼ਬਦ ਸੁਰਤ ਦੀ ਖੇਡ ਨਹੀਂ ਵਰਤਾਉਂਦੇ। ਭਾਈ ਪਾਰੋ ਵਰਗਾ ਆਉਂਦਾ ਹੈ। ਜਦੋਂ ਆ ਕੇ ਪੁੱਛਦਾ ਹੈ ਮਹਾਰਾਜ ਹੰਸ ਅਤੇ ਪਰਮ ਹੰਸ ਵਿਚ ਕੀ ਫਰਕ ਹੈ? ਬਾਬਾ ਨਾਨਕ ਜੀ ਦੀ ਜੋਤ ਗੁਰੂ ਅੰਗਦ ਦੇਵ ਜੀ ਵਰਖਾ ਕਰਕੇ ਕਹਿੰਦੇ ਹਨ ਕਿ ਪਾਰੋ ਹੰਸ ਹੁੰਦੇ ਹਨ ਜਿਹੜੇ ਦੁੱਧ ਪਾਣੀ ਨਿਖੇੜਦੇ ਹਨ ਤੇ ਪਰਮ ਹੰਸ ਹੁੰਦੇ ਹਨ ਜਿਹੜੇ ਜੀਉਂਦੇ ਜੀਅ ਆਪਣੇ ਸਰੀਰ ਵਿਚੋਂ ਬਦੇਅ ਹੋ ਜਾਂਦੇ ਹਨ ਤਾਂ ਉਹ ਤੁਰ ਪਿਆ। ਕਹਿੰਦਾ ਹੈ ਕਿ ਫਿਰ ਪਰਮ ਹੰਸ ਅਸੀਂ ਨਹੀਂ ਬਣਨਾ। ਬਾਬਾ ਜੀ ਨੇ ਨਦਰ ਕੀਤੀ ਤੇ ਗੁਰੂ ਅਮਰਦਾਸ ਦੇ ਵੇਲੇ ਪਰਮ ਹੰਸ ਬਣਿਆ। ਜੋਧ ਰਸੋਈਆ ਬ੍ਰਾਹਮਣ ਸੀ। ਇਸਨੇ ਲੰਗਰ ਵਿਚ ਇੰਨੀ ਸੇਵਾ ਕੀਤੀ ਕਿ ਮਾਤਾ ਖੀਵੀ ਜੀ ਨਾਲ ਦੋ ਸਿੱਖ ਹੋਰ ਸਨ, ਜਿਹੜੇ ਸੇਵਾ ਕਰਦੇ ਸਨ। ਇਕ ਭਾਈ ਕਿਦਾਰਾ ਤੇ ਦੂਜਾ ਭਾਈ ਜੋਧ।

ਮੇਰੇ ਗੁਰੂ ਅੰਗਦ ਸਾਹਿਬ ਕਿਵੇਂ ਵਰਖਾ ਕਰਦੇ ਹਨ ਨਾਮ ਦੀ। ਭਾਈ ਜੋਧ ਆਇਆ ਤੇ ਇਸਨੇ ਬਾਣੀ ਸੁਣੀ। ਮਨ ਵਿਚ ਆਇਆ ਲੰਗਰ ਦੀ ਸੇਵਾ ਕਰਾਂ। ਮਾਤਾ ਖੀਵੀ ਨਾਲ ਸਾਰਾ ਦਿਨ ਭਾਈ ਜੋਧ ਤੇ ਭਾਈ ਕਿਦਾਰਾ ਲੰਗਰ ਵਿਚ ਰਹਿੰਦੇ ਸਨ। ਭਾਈ ਜੋਧ ਦੇ ਮਨ ਵਿਚ ਕਈ ਵਾਰੀ ਆ ਜਾਣਾ ਕਿ ਇਹ ਨੀਵੀਆਂ ਜਾਤਾਂ ਵਾਲੇ ਵੀ ਇਥੇ ਆਏ ਹਨ, ਕਿਉਂਕਿ ਉਹ ਬ੍ਰਾਹਮਣ ਸੀ। ਇਕ ਦਿਨ ਮਨ ਵਿਚ ਆਇਆ ਮਨਾ! ਜੇ ਭਾਂਡੇ ਮਾਂਜ ਕੇ ਵੀ, ਲੱਕੜਾਂ ਬਾਲ ਕੇ ਵੀ, ਸਾਰਾ ਦਿਨ ਚੁੱਲ੍ਹੇ ਸਾਹਮਣੇ ਬੈਠ ਕੇ ਵੀ ਤੇਰੀ ਮੈਲ ਨਾ ਗਈ ਤਾਂ ਮੈਲ ਜਾਏਗੀ ਕਦੋਂ? ਕਹਿਣ ਲੱਗਾ ਅਜੇ ਵੀ ਹਉਮੈ ਦੀ ਮੈਲ ਚੁੱਕੀ ਫਿਰਦਾ ਹਾਂ। ਉਥੇ ਆਪਣੇ ਮਨ ਨੂੰ ਕਹਿੰਦੇ ਹਨ ਕਿ ਤੂੰ ਜੂਠਾ ਹੈਂ, ਤੈਨੂੰ ਕੋਈ ਹੱਕ ਨਹੀਂ ਕਿ ਤੂੰ ਸੁੱਚਾ ਭੋਜਨ ਛਕੇਂ। ਕੱਲ ਤੋਂ ਬਾਅਦ ਜਿਹੜਾ ਜਾਤ ਵਾਲਾ ਭੂਤ ਵੜਿਆ ਹੈ, ਇਸਨੂੰ ਜੂਠਾ ਭੋਜਨ ਦਿੱਤਾ ਜਾਏਗਾ। ਸਾਰੇ ਭਾਂਡੇ ਚੁਕਣੇ ਪਰ ਕੁਝ ਕੁ ਪੱਤਲਾਂ ਚੁੱਕ ਕੇ ਇਕ ਪਾਸੇ ਰੱਖ ਦੇਣੀਆਂ। ਜਦੋਂ ਸਾਰਿਆਂ ਨੇ ਚਲੇ ਜਾਣਾ, ਜਿਹੜੀਆਂ ਪੱਤਲਾਂ ਲੁਕਾ ਕੇ ਰੱਖੀਆਂ ਹੋਣੀਆਂ ਸਨ, ਉਸਦੇ ਵਿਚੋਂ ਸਬਜ਼ੀ ਦਾ ਕਿਨਕਾ ਮਾਤਰ ਚੁਣ ਕੇ ਇਕ ਥਾਂ 'ਤੇ ਇਕੱਠਿਆਂ ਕਰਕੇ ਖਾ ਲੈਣਾ। ਮਾਤਾ ਖੀਵੀ ਜੀ ਨੇ ਦੇਖਣਾ ਕਿ ਸਾਰਾ ਦਿਨ ਸੇਵਾ ਕਰਦਾ ਹੈ ਤੇ ਲੰਗਰ ਕਿਥੋਂ ਛੱਕਦਾ ਹੈ? ਅੱਜ ਦੇਖਿਆ ਜਦੋਂ ਸਾਰੇ ਚਲੇ ਗਏ, ਦੁਪਹਿਰ ਦੇ ਲੰਗਰ ਤੋਂ ਬਾਅਦ ਲੁੱਕ ਕੇ ਸਾਰੀਆਂ ਪੱਤਲਾਂ ਹੂੰਝ ਕੇ ਆਪ ਖਾਏ। ਮਾਤਾ ਖੀਵੀ ਜੀ ਨੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਬਾਬਾ ਜੀ, ਭਾਈ ਜੋਧ ਸਾਰਾ ਦਿਨ ਸੇਵਾ ਕਰਦਾ ਹੈ ਪਰ ਪੰਗਤ ਵਿਚ ਲੰਗਰ ਨਹੀਂ ਛੱਕਦਾ। ਬਾਬਾ ਜੀ ਨਹੀਂ ਮੰਨੇ।

ਗੁਰੂ ਅੰਗਦ ਸਾਹਿਬ ਇਕ ਦਿਨ ਅਚਨਚੇਤ ਆਏ। ਦੇਖਿਆ ਕਿ ਇਹ ਸੱਜਣ ਪੱਤਲ

ਦੇ ਵਿਚੋਂ ਚੁੱਕ ਕੇ ਛੋਟੇ ਛੋਟੇ ਕਿਨਕੇ ਖਾਂਦਾ ਪਿਆ ਹੈ। ਸਤਿਗੁਰ ਕਹਿਣ ਲੱਗੇ ਭਾਈ ਜੋਧ, ਇਹ ਕੀ ਕਰਦੇ ਪਏ ਹੋ? ਇਕ ਦਮ ਕੰਬ ਗਏ। ਹੱਥ ਝਾੜ ਕੇ ਉੱਠ ਗਏ। ਕਹਿਣ ਲੱਗਾ ਦਾਤਾ! ਅੰਦਰ ਜੂਠਾ ਹੈ ਤੇ ਜੂਠਿਆਂ ਨੂੰ ਜੂਠਾ ਭੋਜਨ ਹੀ ਚਾਹੀਦਾ ਹੈ। ਤੁਸੀਂ ਪੰਗਤ ਵਿਚ ਕਿਉਂ ਨਹੀਂ ਬੈਠਦੇ? ਕਹਿਣ ਲੱਗੇ ਕਿ ਅੰਦਰ ਜਾਤ ਵਾਲਾ ਭੂਤ ਬੈਠਾ ਹੈ ਤੇ ਜਦੋਂ ਨਾਲ ਕੋਈ ਬੈਠਦਾ ਹੈ ਤਾਂ ਕਹਿੰਦਾ ਹੈ ਮੈਂ ਬ੍ਰਾਹਮਣ ਹਾਂ, ਮੈਂ ਉੱਚਾ ਹਾਂ। ਕਹਿਣ ਲੱਗੇ ਇਸਨੂੰ ਰਹਿਣ ਦਿਉ ਨੀਵਾਂ, ਇਸਨੂੰ ਉਦੋਂ ਸਮਝ ਲੱਗੇਗੀ ਜਿੰਨੀ ਦੇਰ ਤੱਕ ਪੱਤਲਾਂ ਵਿਚ ਨਹੀਂ ਰਹਿੰਦਾ। ਸੱਚੇ ਪਾਤਿਸ਼ਾਹ ਦੇਖਕੇ ਤਰੁੱਠੇ ਪਏ। ਮਾਤਾ ਖੀਵੀ ਜੀ ਵੀ ਕੋਲ ਆਏ। ਸਿਰ 'ਤੇ ਹੱਥ ਰੱਖ ਕੇ ਕਹਿਣ ਲੱਗੇ, ਭਾਈ ਜੋਧ, ਤੂੰ ਸਚਿਆਰ ਹੈਂ। ਅੱਜ ਤੋਂ ਬਾਅਦ ਲੰਗਰ ਵਿਚ ਬੈਠ ਕੇ ਭੋਜਨ ਛੱਕਣਾ ਹੈ। ਜਦੋਂ ਇੰਨਾ ਸ਼ਬਦ ਸਿਰ 'ਤੇ ਹੱਥ ਰੱਖਕੇ ਕਿਹਾ ਤੇ ਭਾਈ ਜੋਧ ਦੇਵਤਾ ਬਣ ਗਿਆ। ਸਿਰ ਤੋਂ ਪੈਰਾਂ ਤੱਕ ਨਾਮ ਨਾਲ ਭਿੱਜ ਗਿਆ। ਜਿਹੜਾ ਗੁਰੂ ਅੰਗਦ ਦੇਵ ਕੋਲ ਆਇਆ ਉਹਨਾਂ ਵਰਖਾ ਕੀਤੀ।

*ਗੁਰ ਅਮਰਦਾਸ ਕੀ ਅਕਥ ਕਥਾ ਹੈ*

ਭੱਟ ਕਹਿੰਦੇ ਹਨ ਕਿ ਅਮਰਦਾਸ ਜੀ ਦੀ ਕਥਾ ਬਿਆਨ ਤੋਂ ਰਹਿਤ ਹੈ। ਕਿਵੇਂ ਅਕਥ ਹੈ?

*ਇਕ ਜੀਹ ਕਛੁ ਕਹੀ ਨ ਜਾਈ॥*

ਸਾਡੀ ਜੀਭ ਇਕ ਹੈ। ਕੀ ਬਿਆਨ ਕਰਾਂਗੇ, ਗੁਰੂ ਅੰਗਦ ਸਾਹਿਬ ਦੀ ਕਥਾ ਅਕਥ ਹੈ। ਅਸੀਂ ਨਹੀਂ ਕਰ ਸਕਦੇ। ਹੁਣ ਗੁਰੂ ਰਾਮਦਾਸ ਜੀ ਇਹ ਬਰਕਤਾਂ ਤੁਹਾਡੇ ਕੋਲ ਆ ਗਈਆਂ ਹਨ।

*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ*
*ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩॥*

ਗੁਰੂ ਰਾਮਦਾਸ ਜੀ ਨੂੰ ਸਾਰੀ ਸ੍ਰਿਸ਼ਟੀ ਨੂੰ ਤਾਰਨ ਲਈ ਵਡਿਆਈ ਮਿਲ ਗਈ। ਇਹ ਵਡਿਆਈ ਮਿਲੀ ਕਿ ਤੁਸੀਂ ਸਾਰੇ ਸੰਸਾਰ ਨੂੰ ਨਾਮ ਦਾ ਛੱਟਾ ਦਿਉ। ਸਤਿਗੁਰੂ ਰਹਿਮਤ ਕਰਨ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਗੁਰਿ ਅਮਰਦਾਸ ਕਰਤਾਰੁ ਕੀਅਉ

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥*
*ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ॥*
*ਗੁਰਿ ਅਮਰਦਾਸ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ॥*
*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥ ੨॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਸੰਗੀ ਜਨੋਂ! ਅੱਜ ਦੇ ਇਸ ਪਾਵਨ ਪਵਿੱਤਰ ਸਵਯੇ ਅੰਦਰ ਭੱਟ ਜੀ ਨੇ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਸਿਫ਼ਤ-ਸਲਾਹ ਕਰਦਿਆਂ ਪਹਿਲੇ ਤਿੰਨ ਗੁਰੂ ਸਹਿਬਾਨਾਂ ਜੀ ਦੀ ਜੋ ਕ੍ਰਿਪਾ ਗੁਰੂ ਰਾਮਦਾਸ ਜੀ 'ਤੇ ਵਾਪਰ ਰਹੀ ਹੈ, ਉਸਦਾ ਜ਼ਿਕਰ ਕੀਤਾ ਹੈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਦੀ ਸੰਸਾਰ ਅੰਦਰ ਜੈ ਜੈ ਕਾਰ ਹੋ ਰਹੀ ਹੈ। ਉਹਨਾਂ ਉਸ ਹਰੀ ਪ੍ਰਭੂ ਦੇ ਨਾਲ ਅਭੇਦ ਹੋ ਕੇ ਇਸ ਪਰਮ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ। ਇਕ ਪ੍ਰਸ਼ਨ ਉੱਠਦਾ ਹੈ ਕਿ ਇਹ ਪਰਮ ਪਦ, ਇਹ ਹਰੀ ਰੂਪ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਕਿਵੇਂ ਹੋ ਗਏ? ਇਥੇ ਫਿਰ ਭੱਟ ਜੀ ਨੇ ਪਹਿਲਾਂ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦੇ ਸਬੰਧ ਵਿਚ ਇਹ ਬਚਨ ਕਿਹਾ ਕਿ ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਨੇ ਉਸ ਪ੍ਰਮਾਤਮਾ ਜੀ ਦੀ ਭਗਤੀ ਇਕ ਮਨ ਇਕ ਚਿਤ ਹੋ ਕੇ ਕੀਤੀ। ਆਪਣਾ ਤਨ, ਮਨ, ਧਨ ਗੋਬਿੰਦ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਦੂਸਰਾ ਬਚਨ ਕੀਤਾ ਗੁਰੂ ਅੰਗਦ ਸਾਹਿਬ ਜੀ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਕ੍ਰਿਪਾ ਦਾ ਸਦਕਾ ਉਸ ਅਗੰਮ ਅਤੇ ਅਨੰਤ ਪ੍ਰਮੇਸ਼ਵਰ ਨੂੰ ਆਪਣੇ ਹਿਰਦੇ ਦੇ ਅੰਦਰ ਧਾਰਨ ਕਰ ਲਿਆ ਤੇ ਇਹਨਾਂ ਨੇ ਪ੍ਰਮੇਸ਼ਵਰ ਦੇ ਨਾਮ ਦਾ ਰੱਸ ਆਪਣੇ ਹਿਰਦੇ ਵਿਚ ਟਿਕਾ ਲਿਆ ਹੈ। ਤੀਸਰਾ ਬਚਨ ਧੰਨ ਗੁਰੂ ਅਮਰਦਾਸ ਜੀ ਦੇ ਸਬੰਧੀ ਕੀਤਾ ਹੈ ਕਿ ਗੁਰੂ ਅਮਰਦਾਸ ਜੀ ਨੇ ਆਪਣੀ ਰਸਨਾ ਤੋਂ ਵਾਹਿਗੁਰੂ ਵਾਹਿਗੁਰੂ ਕਹਿ ਕੇ ਉਸ ਪ੍ਰਮੇਸ਼ਵਰ ਨੂੰ ਧੰਨ ਧੰਨ ਕਹਿ ਕੇ ਕਰਤਾਰ ਨੂੰ ਪਾ ਲਿਆ ਹੈ। ਉਸ ਕਰਤਾਰ ਨੂੰ ਆਪਣੇ ਵੱਸ ਵਿਚ ਕਰ ਲਿਆ ਹੈ। ਗੁਰੂ ਅਮਰਦਾਸ ਜੀ ਦੀ ਕ੍ਰਿਪਾ ਦਾ ਸਦਕਾ ਗੁਰੂ ਰਾਮਦਾਸ ਜੀ ਦੀ ਸਾਰੇ ਸੰਸਾਰ ਵਿਚ ਜੈ ਜੈ ਕਾਰ ਹੋਣ ਲੱਗੀ। ਗੁਰੂ ਰਾਮਦਾਸ ਜੀ ਨੇ ਉਸ

ਪ੍ਰਮਾਤਮਾ ਨੂੰ ਪਾ ਲਿਆ ਹੈ।

ਭੱਟ ਜੀ ਨੇ ਪਹਿਲਾ ਬਚਨ ਕੀਤਾ ਹੈ-

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥*

ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਉਸ ਪ੍ਰਮਾਤਮਾ ਦੀ ਭਗਤੀ ਇਕ ਮਨ, ਇਕ ਚਿੱਤ ਹੋ ਕੇ ਕੀਤੀ। ਆਪਣਾ ਮਨ, ਤਨ, ਧਨ ਸਭ ਕੁਝ ਉਸ ਗੋਬਿੰਦ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਧੰਨ ਗੁਰੂ ਨਾਨਕ ਸਾਹਿਬ ਜੀ ਦੀ ਕੀਤੀ ਘਾਲਣਾ ਦੇ ਸਬੰਧੀ ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਵਿਚ ਵੀ ਬਚਨ ਹੈ। ਹਜ਼ੂਰ ਦਾ ਬਚਨ ਆਉਂਦਾ ਹੈ-

*ਨਾਰਾਇਨ ਨਰਪਤਿ ਨਮਸਕਾਰੈ॥*

ਜਿਹੜਾ ਧਰਤੀ ਦੇ ਮਨੁੱਖਾਂ ਦਾ ਮਾਲਕ ਹੈ, ਉਸਦੇ ਚਰਨਾਂ ਵਿਚ ਨਮਸ਼ਕਾਰ ਹੈ।

*ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥*

(ਅੰਗ ੧੩੦੧)

ਆਪ ਮੁਕਤ ਹਨ ਤੇ ਜਿਹੜਾ ਜਗਿਆਸੂ ਗੁਰੂ ਦੇ ਚਰਨਾਂ ਵਿਚ ਜੁੜਦਾ ਹੈ, ਉਸਨੂੰ ਵੀ ਤਾਰ ਦੇਂਦੇ ਹਨ। ਤੀਸਰਾ ਬਚਨ ਗੁਰੂ ਨੇ ਭਗਤੀ ਆਪ ਕੀਤੀ ਤੇ ਜਿਹੜਾ ਖ਼ਜ਼ਾਨਾ ਸਾਡੇ ਕੋਲ ਹੈ, ਅਸਲ ਵਿਚ ਇਹ ਬਾਬੇ ਨਾਨਕ ਦੀ ਕੀਤੀ ਹੋਈ ਅਟੁੱਟ ਘਾਲਣਾ ਦਾ ਸਦਕਾ ਹੈ।

*ਮੰਨੈ ਪਾਵਹਿ ਮੋਖੁ ਦੁਆਰੁ॥*
*ਮੰਨੈ ਪਰਵਾਰੈ ਸਾਧਾਰੁ॥*
*ਮੰਨੈ ਤਰੈ ਤਾਰੇ ਗੁਰ ਸਿਖ॥*

ਸਤਿਗੁਰ ਆਪ ਤਰਿਆ ਹੈ ਤੇ ਜਿਹੜੇ ਜੀਵ ਉਹਨਾਂ ਦੇ ਚਰਨ ਪਰਸਦੇ ਹਨ, ਉਹਨਾਂ ਨੂੰ ਤਾਰਨ ਵਿਚ ਸਮਰੱਥ ਹੈ।

*ਮੰਨੈ ਨਾਨਕ ਭਵਹਿ ਨਾ ਭਿਖ॥*
*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥*

(ਅੰਗ ੩)

ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਨੇ ਆਪ ਨਾਮ ਨੂੰ ਮੰਨਿਆ, ਆਪ ਨਾਮ ਦੀ ਕਮਾਈ ਕੀਤੀ ਤੇ ਉਸ ਬਾਬੇ ਨਾਨਕ ਦੀ ਘਾਲਣਾ ਦਾ ਸਦਕਾ ਗੁਰੂ ਰਾਮਦਾਸ ਕ੍ਰਿਪਾਲੂ ਜੀ ਦੀ ਜੈ ਜੈ ਕਾਰ ਹੋ ਰਹੀ ਹੈ। ਮਾਰੂ ਰਾਗ ਦੇ ਦੋ ਸ਼ਬਦ ਹਨ ਖਾਸ ਕਰਕੇ ਬਾਬਾ ਨਾਨਕ ਜੀ ਦੀ ਘਾਲਣਾ ਸਬੰਧੀ ਤੇ ਇਸ ਵਿਚ ਉਹਨਾਂ ਨੇ ਆਪਣੇ ਜੀਵਨ ਨਾਲ ਸਬੰਧਿਤ ਬਚਨ ਉਚਾਰਨ ਕੀਤੇ ਹਨ। ਉਹ ਸ਼ਬਦ ਅਸੀਂ ਪੜ੍ਹਦੇ ਹਾਂ ਕਿ -

*ਤੇਰੇ ਲਾਲੇ ਕਿਆ ਚਤੁਰਾਈ॥*

ਹੇ ਪਰੀਪੂਰਨ ਪ੍ਰਮੇਸ਼ਵਰ ਵਾਹਿਗੁਰੂ ਜੀ! ਤੇਰੇ ਇਸ ਲਾਲੇ ਦੇ ਕੋਲ ਕਾਹਦੀ ਸਿਆਣਪ ਹੈ? ਇਥੇ ਚਤੁਰਾਈ ਦਾ ਅਰਥ ਹੈ, ਮੇਰੇ ਮਾਲਕ ਜੀ! ਤੇਰੇ ਇਸ ਲਾਲੇ ਦੇ ਕੋਲ ਕੋਈ ਅਕਲ ਨਹੀਂ। ਕਿਉਂ? ਕਹਿਣ ਲੱਗੇ ਤੇਰਾ ਜੋ ਹੁਕਮ ਹੈ ਮੇਰੀ ਸਮਝ ਵਿਚ ਨਹੀਂ ਪੈਂਦਾ।

*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥*

ਭਗਤੀ ਕਰਨ ਲੱਗਿਆਂ ਇਹ ਸ਼ਬਦ ਵਰਤੇ ਕਿ-

*ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*

ਹੇ ਪ੍ਰਭੂ! ਮੈਂ ਤੇਰੇ ਦਰ 'ਤੇ ਵਿੱਕ ਚੁੱਕਾ ਇਕ ਗ਼ੁਲਾਮ ਹਾਂ, ਪਰ ਮੈਂ ਇਸ ਗ਼ੁਲਾਮੀ ਵਿਚ ਵੀ ਆਪਣਾ ਭਲਾ ਦੇਖਦਾ ਪਿਆ ਹਾਂ। ਖ਼ਰੀਦਿਆ ਕਿੰਨੇ ਹੈ? ਕਿਹੜੀ ਥਾਂ ਸੀ ਜਿਥੇ ਤੁਹਾਨੂੰ ਵੇਚਿਆ ਗਿਆ ਜਾਂ ਤੁਹਾਨੂੰ ਖ਼ਰੀਦਿਆ ਗਿਆ? ਬਾਬਾ ਜੀ ਨੇ ਉਥੇ ਬਚਨ ਕਿਹਾ, ਕਹਿਣ ਲੱਗੇ-

*ਗੁਰ ਕੀ ਬਚਨੀ ਹਾਟਿ ਬਿਕਾਨਾ*

ਗੁਰੂ ਦੇ ਬਚਨਾਂ ਨਾਲ ਮੈਂ ਵਿੱਕ ਗਿਆ ਹਾਂ। ਗੁਰੂ ਦੀ ਹੱਟੀ ਉੱਤੇ ਮੈਂ ਆਪਣੇ ਆਪ ਨੂੰ ਵੇਚ ਦਿੱਤਾ ਹੈ। ਪਿਆਰਿਉ! ਇਥੇ ਵੇਚਣ ਦਾ ਭਾਵ ਆਪਾਂ ਸਮਝੀਏ। ਕਈ ਵਾਰੀ ਮੈਂ ਅਰਜ਼ ਕਰਦਾ ਹੁੰਦਾ ਹਾਂ ਕਿ ਜਿਹੜਾ ਤਨ, ਮਨ, ਧਨ ਦੇਣਾ ਹੈ ਅਸਲ ਵਿਚ ਇਹ ਆਪਣੇ ਆਪ ਨੂੰ ਗੁਰੂ ਦਰ 'ਤੇ ਵੇਚ ਦੇਣਾ ਹੈ। ਜਿਹੜਾ ਖ਼ਰੀਦ ਲੈਂਦਾ ਹੈ ਫਿਰ ਉਸਦਾ ਹੀ ਉਸ ਉੱਪਰ ਕਬਜ਼ਾ ਹੈ। ਜਿਸਨੇ ਵੇਚੀ ਹੈ ਉਸਦਾ ਕੋਈ ਹੱਕ ਨਹੀਂ। ਜਿਹੜੇ ਗੁਰੂ ਦੇ ਦਰ 'ਤੇ ਵਿਕੇ ਹੋਏ ਹਨ ਉਹ ਕਦੀ ਆਪਣੀ ਮਰਜ਼ੀ ਨਹੀਂ ਕਰਦੇ। ਵਿੱਕੇ ਹੋਏ ਕੇਵਲ ਉਹੀ ਗੱਲ ਪ੍ਰਵਾਨ ਕਰਦੇ ਹਨ ਜਿਹੜਾ ਉਹਨਾਂ ਨੂੰ ਖ਼ਰੀਦਣ ਵਾਲਾ ਕਹਿੰਦਾ ਹੈ। ਸਾਹਿਬ ਨੇ ਕਿਹਾ ਭਾਗਾਂ ਵਾਲਾ ਹਾਂ, ਗੁਰੂ ਨੇ ਮੈਨੂੰ ਆਪਣੇ ਦੱਰ 'ਤੇ ਖ਼ਰੀਦ ਲਿਆ ਹੈ।

ਪਿਆਰਿਉ! ਕਿਤੇ ਗੁਰੂ ਦੇ ਦੱਰ 'ਤੇ ਵਿਕਣ ਦੀ ਜਾਚ ਆ ਜਾਏ। ਸਮਾਜ ਵਿਚ ਮਨੁੱਖ ਵਿੱਕਦਾ ਹੈ ਕਿਸੇ ਦੇ ਹੁਸਨ ਤੋਂ। ਕਈ ਵਾਰੀ ਆਪਣੀ ਜ਼ਮੀਰ ਮਾਰ ਕੇ ਬੰਦੇ ਨੂੰ ਪ੍ਰਸੰਨ ਕਰਨ ਲਈ ਆਪਣੇ ਆਪ ਨੂੰ ਉਸਦੇ ਲਈ ਵੇਚ ਦਿੰਦਾ ਹੈ ਪਰ ਕਿੰਨਾ ਚੰਗਾ ਹੋਵੇ ਜੇ ਆਪਣਾ ਅੰਦਰ ਗੁਰੂ ਦੇ ਦੱਰ 'ਤੇ ਵੇਚ ਦੇਵੇ।

*ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥*

(ਅੰਗ ੯੯੧)

ਜਿਥੇ ਤੂੰ ਖੜਾ ਕਰ ਦਿੱਤਾ ਮੈਂ ਉਥੇ ਹੀ ਖਲੋਤਾ ਹਾਂ। ਮਾਲਕ ਮੇਰੀ ਕੋਈ ਅਕਲ ਨਹੀਂ

ਕਿ ਤੇਰੇ ਹੁਕਮ ਦਾ ਮੈਂ ਅੰਤ ਪਾ ਸਕਾਂ। ਮੱਤ ਤੇ ਸੰਤੋਖ ਵੀ ਤੇਰੇ ਗ਼ੁਲਾਮ ਹਨ। ਮੇਰੀ ਮੱਤ ਹੁਣ ਆਪਣੀ ਮਰਜ਼ੀ ਨਹੀਂ ਕਰਦੀ। ਤੇਰੇ ਚਰਨਾਂ ਵਿਚ ਪੂਰਨ ਤੌਰ 'ਤੇ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ ਹੈ। ਤਨ, ਮਨ, ਧਨ ਗੋਬਿੰਦ ਨੂੰ ਦੇ ਕੇ ਵੀ, ਇੰਨੀ ਕਮਾਈ ਕਰਕੇ ਵੀ ਬਾਬਾ ਨਾਨਕ ਕਹਿ ਰਹੇ ਹਨ :

*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*
*ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥*

(ਅੰਗ ੯੯੧)

ਤੂੰ ਆਦਿ ਜੁਗਾਦਿ ਦਇਆ ਦਾ ਖ਼ਜ਼ਾਨਾ ਹੈਂ, ਮੈਂ ਤੇਰੇ ਦੱਰ 'ਤੇ ਭਾਵੇਂ ਵਿੱਕਿਆ ਹਾਂ, ਪਰ ਸੱਚ ਜਾਣੀ ਮਾਲਕਾ! ਤੂੰ ਆਪਣੇ ਬਚਨਾਂ ਨਾਲ ਮੈਨੂੰ ਖ਼ਰੀਦ ਲਿਆ ਹੈ ਅਤੇ ਮੈਂ ਤੇਰੇ ਖ਼ਰੀਦੇ ਹੋਏ ਦੀ ਕਦਰ ਨਹੀਂ ਜਾਣੀ। ਤੇਰੇ ਦਰ ਦਾ ਨਮਕ ਖਾ ਕੇ ਵੀ ਕਦਰ ਨਹੀਂ ਜਾਣੀ। ਤੇਰੇ ਦਰ ਦਾ ਨਮਕ ਖਾ ਕੇ ਵੀ ਹਰਾਮ ਕਰ ਦਿੱਤਾ ਹੈ, ਤੂੰ ਕ੍ਰਿਪਾ ਕਰ ਤੇ ਮੈਨੂੰ ਆਪਣੇ ਚਰਨਾਂ ਵਿਚ ਨਿਵਾਸ ਬਖ਼ਸ਼ ਦੇ।

ਬਾਬੇ ਨਾਨਕ ਦੀ ਜਿਹੜੀ ਘਾਲਣਾ ਹੈ, ਉਸਦਾ ਕੋਈ ਖਾਸ ਧੁਰਾ ਹੈ। ਹਜ਼ੂਰ ਆਪਣੀ ਜ਼ਿੰਦਗੀ ਵਿਚ ਜਿੰਨ੍ਹਾਂ ਜਿੰਨ੍ਹਾਂ ਨੂੰ ਮਿਲੇ, ਬਸ ਇਕੋ ਹੀ ਹੋਕਾ ਦਿੱਤਾ ਕਿ ਨਾਮ ਤੋਂ ਬਿਨਾਂ, ਸਿਮਰਨ ਤੋਂ ਬਿਨਾਂ ਅੰਦਰ ਦਾ ਪਾਰ ਉਤਾਰਾ ਨਹੀਂ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਮੇਰੇ ਬਾਬੇ ਨਾਨਕ ਦੀ ਕੀਤੀ ਹੋਈ ਘਾਲਣਾ ਦਾ ਜ਼ਿਕਰ ਕੀਤਾ ਹੈ। ਉਹ ਬਚਨ ਹੈ ਕਿ - *ਪਹਿਲਾ ਬਾਬੇ ਪਾਯਾ ਬਖਸੁ* ਦਰ ਪਹਿਲਾਂ ਬਖ਼ਸ਼ਿਸ਼ ਪ੍ਰਾਪਤ ਕੀਤੀ ਤੇ ਫਿਰ ਉਹਨਾਂ ਨੇ ਗੋਬਿੰਦ ਦੀ ਕਮਾਈ ਕਿੰਨੀ ਕੀਤੀ?

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*
*ਰੇਤੁ ਅੱਕੁ ਆਹਾਰੁ ਕਰਿ ਰੋੜਾਂ ਕੀ ਗੁਰ ਕਰੀ ਵਿਛਾਈ।*
*ਭਾਰੀ ਕਰੀ ਤਪੱਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।*

ਤੱਪਸਿਆ ਕੀਤੀ, ਘਾਲਣਾ ਘਾਲੀ ਤਾਂ ਹੀ ਉਸ ਹਰੀ ਪ੍ਰਮਾਤਮਾ ਦੇ ਨਾਲ ਬਾਬੇ ਨਾਨਕ ਦੀ ਬਣ ਗਈ। ਉਸਦਾ ਰੂਪ ਹੋ ਗਏ। ਗੁਰੂ ਨਾਨਕ ਦੇਵ ਜੀ ਉਸ ਪ੍ਰਮਾਤਮਾ ਦੀ ਸੇਵਾ ਕਰਨ ਵਾਲੇ ਹਨ। ਭਗਤੀ ਕਰ ਕਰ ਕੇ ਬਾਬੇ ਨਾਨਕ ਉਸਦੇ ਦਰ 'ਤੇ ਪ੍ਰਵਾਨ ਹੋ ਕੇ ਪ੍ਰਮਾਤਮਾ ਵਰਗੇ ਹੋ ਗਏ। ਸਾਡੀ ਇਕ ਜੀਭ ਉਸ ਗੋਬਿੰਦ ਦੇ ਭਗਤ ਦੀ ਕੀ ਸਿਫ਼ਤ ਕਰ ਸਕਦੀ ਹੈ। ਬਸ ਇੰਨਾ ਹੀ ਕਹਿ ਸਕਦੀ ਹੈ, ਬਾਬਾ ਨਾਨਕਾ! ਤੇਰੇ ਤੋਂ ਵਾਰ ਵਾਰ ਬਲਿਹਾਰ ਜਾਵਾਂ, ਜਿਹੜਾ ਇੰਨੀ ਘਾਲਣਾ ਕਰਕੇ ਬ੍ਰਹਮ ਸਮਾਨ ਹੋ ਗਏ। ਗੁਰੂ ਨਾਨਕ ਦੇ ਸਬੰਧੀ ਬੜੇ ਪਿਆਰੇ ਬਚਨ ਕਹਿੰਦੇ ਹਨ ਕਿ ਪ੍ਰਭੂ ਦੀ ਦਰਗਾਹ ਵਿਚ ਹੁਕਮ ਅਨੁਸਾਰ ਨਾਮ ਅੰਮ੍ਰਿਤ ਦਾ ਪਿਆਲਾ ਮਿਲਿਆ ਹੈ। ਇਸ ਘਟਨਾ ਨੂੰ ਵੇਈਂ ਦੇ ਵਿਚ ਇਸ਼ਨਾਨ ਕਰਨ ਵਾਲੀ ਘਟਨਾ

ਦੇ ਬਰਾਬਰ ਦੱਸਦੇ ਹਨ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਬਾਬੇ ਨੇ ਨਾਮ ਦਾ ਪਿਆਲਾ ਲਿਆ ਤੇ ਉਸ ਨਾਮ ਦੇ ਪਿਆਲੇ ਨੂੰ ਆਪ ਛੱਕਿਆ। ਮੈਂ ਕਹਿੰਦਾ ਹਾਂ ਕਿ ਸਿੱਖਾ! ਜਿਹੜਾ ਤੂੰ ਨਾਮ ਦੀ ਬੂੰਦ ਦਾ ਰੱਸ ਮਾਣਦਾ ਹੈਂ। ਇਹ ਉਹ ਪਿਆਲੇ ਹਨ ਜਿਹੜੇ ਰੱਬ ਦੇ ਘਰ ਵਿਚੋਂ ਬਾਬੇ ਨਾਨਕ ਨੇ ਆਪ ਗਟ ਗਟ ਕਰਕੇ ਪੀਤੇ ਤੇ ਇਹੀ ਨਾਮ ਦੇ ਪਿਆਲੇ ਸਾਡੇ ਵਾਸਤੇ ਆਪਣੇ ਦਰੋਂ ਘਰੋਂ ਦੇ ਗਏ। ਪਰਤ ਕੇ ਕਿਹਾ ਤੂੰ ਨਾਮ ਜੱਪ, ਸਿਮਰਨ ਕਰ, ਸੇਵਾ ਸਿਮਰਨ ਦ੍ਰਿੜ ਕਰ। ਸੰਸਾਰ ਤੋਂ ਨਿਰਲੇਪ ਰਹਿਣ ਵਾਲੇ ਗ੍ਰਿਹਸਤੀ ਉਦਾਸੀ ਸਿੱਖਾਂ ਨੂੰ ਪੈਦਾ ਕਰ। ਉਸ ਵੇਲੇ ਬਾਬਾ ਨਾਨਕ ਜੀ ਨੇ ਮੱਥਾ ਟੇਕਿਆ। ਉਸ ਸਾਖੀਕਾਰ ਨੇ ਦੋ ਬਚਨ ਅੱਗੇ ਕਹੇ। ਕਹਿੰਦਾ ਹੈ ਕਿ ਬਾਬੇ ਨਾਨਕ ਨੂੰ ਪ੍ਰਮੇਸ਼ਵਰ ਨੇ ਇਹਨਾਂ ਦੀ ਘਾਲਣਾ ਦੇਖਕੇ ਇਹ ਸ਼ਬਦ ਕਹੇ ਸਨ, ਕਹਿਣ ਲੱਗੇ- ਨਾਨਕ ਜਿਸ ਉਪਰ ਤੇਰੀ ਨਦਰਿ ਤਿਸ ਉਪਰ ਮੇਰੀ ਨਦਰਿ। ਇੰਨੀ ਕਮਾਈ ਕੀਤੀ ਕਿ ਜਿਸ ਉੱਪਰ ਤੁਸੀਂ ਨਦਰ ਕਰ ਦੇਵੋਗੇ। ਉਸ ਉਤੇ ਮੇਰੀ ਕ੍ਰਿਪਾ ਹੋ ਜਾਏਗੀ। ਨਾਨਕ ਜਿਸ ਉਪਰ ਤੇਰਾ ਕਰਮ ਤੇ ਜੇ ਗੁਰੂ ਰਾਮਦਾਸ ਉੱਤੇ ਗੁਰੂ ਨਾਨਕ ਦਾ ਕਰਮ ਹੈ ਤਾਂ ਗੁਰੂ ਰਾਮਦਾਸ ਦੀ ਜੈ ਜੈ ਕਾਰ ਹੋਵੇਗੀ। ਨਾਲ ਬਚਨ ਕਹੇ- ਮੇਰਾ ਨਾਉ ਪਾਬ੍ਰਹਮ ਪ੍ਰਮੇਸ਼ਰ, ਤੇਰਾ ਨਾਉ ਗੁਰ ਪ੍ਰਮੇਸ਼ਰ। ਇਹ ਤਾਂ ਪਦਵੀ ਮਿਲੀ ਕਿਉਂਕਿ

*ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ*
*ਤਨੁ ਮਨੁ ਧਨੁ ਗੋਬਿੰਦ ਦੀਅਉ॥*

ਜੇ ਨਾਮ ਜੱਪ ਜੱਪ ਕੇ ਪੁੱਛੀਏ ਕਿ ਦਾਤਾ ਕੀ ਹੁਣ ਤ੍ਰਿਪਤੀ ਹੋ ਗਈ। ਹੁਣ ਨਹੀਂ ਜੱਪਣਾ? ਬਾਬਾ ਨਾਨਕ ਜੀ ਕਹਿੰਦੇ ਹਨ, ਪਿਆਸ ਜਿਸਨੂੰ ਲੱਗ ਜਾਏ ਇਹ ਅੰਤਲੇ ਸੁਆਸ ਤੱਕ ਵੀ ਮੰਗ ਕਰਦੀ ਰਹਿੰਦੀ ਹੈ। ਰੱਬ ਮੇਹਰ ਕਰੇ ਕਿ ਕਿਸੇ ਦੇ ਅੰਦਰ ਨਾਮ ਜੱਪਣ ਦੀ ਪਿਆਸ ਪੈਦਾ ਹੋ ਜਾਏ।

ਹਜ਼ੂਰ ਨੂੰ ਪੁੱਛਿਆ, ਬਾਬਾ ਜੀ! ਜਿਹੜਾ ਤੁਸੀਂ ਤੱਪ ਕਰਦੇ ਹੋ, ਜੱਪ ਕਰਦੇ ਹੋ, ਕੀ ਇਸਦੀ ਕੋਈ ਅਵਧੀ ਹੈ? ਸਤਿਗੁਰੂ ਨਾਨਕ ਫਿਰ ਉੱਤਰ ਦਿੰਦੇ ਹਨ ਕਿ ਜਿੰਨਾ ਮਰਜ਼ੀ ਮੀਂਹ ਪੈ ਜਾਏ, ਕਦੀ ਮਾਰੂਥਲ ਦੇ ਟਿੱਬੇ ਰੱਜ ਕੇ ਕਹਿੱਣਗੇ ਕਿ ਅੱਜ ਤੋਂ ਬਾਅਦ ਸਾਨੂੰ ਮੀਂਹ ਦੀ ਜ਼ਰੂਰਤ ਨਹੀਂ। ਮਾਰੂਥਲ ਦੇ ਟਿੱਬੇ ਕਦੀ ਰੱਜਦੇ ਨਹੀਂ। ਬੰਦਾ ਮਰਨ ਦੇ ਕਿਨਾਰੇ ਆਇਆ ਹੋਵੇ, ਪਰ ਆਪਣੀ ਪੱਦਵੀ ਨੂੰ ਕਦੀ ਛੱਡਣ ਲਈ ਤਿਆਰ ਨਹੀਂ। ਪੱਦਵੀ ਦੀ ਪਿਆਸ ਉਸ ਦੀ ਮਿੱਟਦੀ ਨਹੀਂ। ਸੱਚ ਜਾਣਿਉ, ਜਿਸਦੇ ਅੰਦਰ ਪ੍ਰਮਾਤਮਾ ਨੂੰ ਜੱਪਣ ਦੀ ਤਾਂਘ ਪੈਦਾ ਹੋ ਗਈ ਤੇ ਜੇ ਕਹੀਏ ਕਿ ਉਹ ਤ੍ਰਿਪਤ ਹੋ ਗਿਆ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਉਹ ਤਾਂ ਅੰਤਲੇ ਸੁਆਸ ਤੱਕ ਵੀ ਕਹਿ ਰਹੇ ਹਨ ਕਿ

*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥*

(ਅੰਗ ੭੨੪)

ਉਹ ਅੰਤਲੇ ਸੁਆਸ ਤੱਕ ਵੀ ਸ਼ਬਦ ਵਰਤ ਰਹੇ ਹਨ ਕਿ

*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਦੀ ਆਸ॥*

(ਅੰਗ ੧੩੮੨)

ਅੰਤਲੇ ਸਮੇਂ ਤੱਕ ਵੀ ਕੀ ਉਹ ਨਾਮ ਨੂੰ ਛੱਡ ਦਿੰਦੇ ਹਨ? ਸਤਿਗੁਰੂ ਕਹਿਣ ਲੱਗੇ-

*ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨਾ ਭੁਖ॥*
*ਰਾਜਾ ਰਾਜਿ ਤ੍ਰਿਪਤਿਆ ਸਾਇਰ ਭਰੇ ਕਿਸੁਕ॥*
*ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥*

(ਅੰਗ ੧੪੮)

ਨਾਮ ਜੱਪਿਆ ਤੇ ਕਹਿਣ ਲੱਗੇ ਸਭ ਕੁਝ ਭੁੱਲ ਜਾਏ ਪਰ ਮੇਰਾ ਵਾਹਿਗੁਰੂ ਮੈਨੂੰ ਭੁੱਲੇ ਨਾ ਤੇ ਬਚਨ ਕੀਤਾ-

*ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੈ ਖਾਇ ਚਲੀਅਹਿ ਦੂਖ॥*

(ਅੰਗ ੯)

ਅਸੀਂ ਸ਼ਬਦ ਇਕ ਮਨ ਵਰਤਦੇ ਹਾਂ ਪਰ ਇਕ ਮਨ ਦੇ ਪਤਾ ਨਹੀਂ ਇਕ ਫੁਰਨੇ ਵਿਚ ਕਿੰਨੇ ਟੁਕੜੇ ਹੋ ਜਾਂਦੇ ਹਨ। ਇਕ ਫੁਰਨੇ ਵਿਚ ਕੋਈ ਟੁੱਕੜਾ ਪੁੱਤਰ ਦੇ ਵੱਲ ਤੁਰ ਜਾਂਦਾ ਹੈ, ਕੋਈ ਟੁੱਕੜਾ ਧੀਆਂ ਵਾਲੇ ਪਾਸੇ ਤੁਰ ਜਾਂਦਾ ਹੈ, ਕੋਈ ਟੁੱਕੜਾ ਜ਼ਮੀਨ-ਜਾਇਦਾਦ ਵੱਲ ਚਲਾ ਜਾਂਦਾ ਹੈ, ਕੋਈ ਟੁੱਕੜਾ ਦੁਸ਼ਮਣ ਵੱਲ ਚਲਾ ਜਾਂਦਾ ਹੈ। ਅਸੀਂ ਕੀਰਤਨ ਤੋਂ ਬਾਅਦ ਗੱਲਾਂ ਕਰ ਸਕਦੇ ਹਾਂ, ਕਥਾ ਤੋਂ ਬਾਅਦ ਹੱਸ ਖੇਡ ਸਕਦੇ ਹਾਂ, ਪਰ ਸੱਚ ਜਾਣਿਉ, ਜੇ ਅੰਦਰ ਦਾ ਰੱਸ ਆਉਣਾ ਸ਼ੁਰੂ ਹੋ ਜਾਏ, ਕੀ ਗੁਰੂ ਨਾਨਕ ਸਾਹਿਬ ਜੀ ਕੀਰਤਨ ਤੋਂ ਬਾਅਦ ਅੰਦਰ ਦਾ ਖਿੰਡਾ ਬਣਾ ਬੈਠਦੇ ਸਨ? ਕੀਰਤਨ ਉਹਨਾਂ ਦੀ ਸਾਧਨਾ ਸੀ ਤੇ ਨੇਤਰ ਬੰਦ ਕਰਕੇ ਜੁੜ ਜਾਣਾ ਉਸਦੀ ਪ੍ਰਾਪਤੀ ਸੀ। ਜਦੋਂ ਕੋਈ ਅੰਦਰ ਦਾ ਰੱਸ ਮਾਣਦਾ ਹੈ ਤੇ ਘੰਟਾ ਦੋ ਘੰਟੇ ਨੇਤਰ ਬੰਦ ਕਰਕੇ ਬੈਠਦਾ ਹੈ ਤਾਂ ਉਸ ਦੀਆਂ ਅੱਖਾਂ ਪਰਤ ਕੇ ਯਤਨ ਕਰੇ ਖੋਲ੍ਹਣ ਲਈ, ਖੁੱਲ੍ਹਦੀਆਂ ਨਹੀਂ।

ਪਿਆਰਿਉ! ਪਾਖੰਡ ਕਰਨ ਵਾਲਾ ਅੱਖਾਂ ਪਾਖੰਡ ਕਰਕੇ ਮੀਟਦਾ ਹੈ, ਉਸ ਦੀਆਂ ਮਿਟੀਆਂ ਹੋਈਆਂ ਅੱਖਾਂ ਵੀ ਖੁੱਲ੍ਹੀਆਂ ਹਨ, ਪਰ ਸੱਚ ਜਾਣਿਉ, ਜਿਹੜਾ ਅੰਦਰ ਦੇ ਰੱਸ ਵਿਚ ਜੁੜ ਜਾਂਦਾ ਹੈ, ਉਹ ਖੋਲ੍ਹਣ ਦਾ ਯਤਨ ਕਰੇ ਤਾਂ ਬਦੋਬਦੀ ਨੇਤਰ ਆਪਣੇ ਆਪ ਹੀ ਬੰਦ ਹੋ ਜਾਂਦੇ ਹਨ। ਕਹਿੰਦੇ ਹਨ ਜ਼ਿੰਦਗੀ ਇਸ ਢੰਗ ਨਾਲ ਜੀਉ ਕਿ ਰੱਬ ਵਾਲਾ ਪਾਸ਼ਾ ਤੁਹਾਡਾ ਹਾਰਿਆ ਨਾ ਜਾਏ। ਲੋਕ ਸੋਚਦੇ ਹਨ ਕਿ ਅਸੀਂ ਰੱਬ ਵਾਲਾ ਪਾਸਾ ਕੀ, ਸੰਸਾਰ ਵਾਲਾ ਪਾਸਾ ਜਿੱਤ ਕੇ ਜਾਣਾ ਹੈ। ਹਕੀਕਤ ਵਿਚ ਲੋਕ ਸੰਸਾਰ ਵਾਲਾ ਪਾਸਾ ਵੀ ਹਾਰ ਜਾਂਦੇ ਹਨ ਤੇ ਰੱਬ ਵਾਲਾ ਪਾਸਾ ਵੀ ਹਾਰ ਜਾਂਦੇ ਹਨ। ਬੇਸਮਝਿਆਂ ਨੂੰ ਗੁਰੂ ਨਾਨਕ ਦੇ ਆਤਮ ਰੱਸ

ਦੀ ਸੋਝੀ ਨਹੀਂ। ਉਹਨਾਂ ਨੇ ਫਿਰ ਹਜ਼ੂਰ ਲਈ ਕੁਝ ਸ਼ਬਦ ਵਰਤੇ ਪਰ ਪ੍ਰਮਾਤਮਾ ਦੀ ਭਗਤੀ ਇਕ ਮਨ ਕਰਨ ਵਾਲੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਆਪਣੀ ਰਸਨਾ ਤੋਂ ਤਿੰਨ ਵਾਰੀ ਸ਼ਬਦ ਵਰਤੇ ਭੂਤਨਾ, ਬੇਤਾਲਾ ਤੇ ਆਮ ਆਦਮੀ। ਬਾਬੇ ਨਾਨਕ ਨੇ ਤਿੰਨਾਂ ਦਾ ਉੱਤਰ ਦਿੱਤਾ। ਕਹਿਣ ਲੱਗੇ ਕੋਈ ਆਖੇ ਭੂਤਨਾ, ਗੁਰੂ ਨਾਨਕ ਸਾਹਿਬ ਭਗਤੀ ਕਰਦੇ ਹਨ, ਬੇਸਮਝ ਬੰਦਿਆਂ ਨੂੰ ਸਮਝ ਨਹੀਂ ਕਿ ਗੁਰੂ ਨਾਨਕ ਸਾਹਿਬ ਜੀ ਕਿਹੜੀ ਥਾਂ 'ਤੇ ਕਿਹੜੀ ਅਵਸਥਾ ਵਿਚ ਵਿਚਰਦੇ ਪਏ ਹਨ? ਸਮਝ ਵਾਲਾ ਹੀ ਗੁਣ ਵਾਲੇ ਦੀ ਕਦਰ ਜਾਣਦਾ ਹੈ। ਜਿਸਨੂੰ ਸਮਝ ਕੋਈ ਨਹੀਂ ਉਸਦੇ ਵਾਸਤੇ ਜਿੰਨੀ ਮਰਜ਼ੀ ਕੀਮਤੀ ਚੀਜ਼ ਹੋਵੇ, ਉਸਦੀ ਕੋਈ ਕਦਰ ਨਹੀਂ। ਬਾਬਾ ਜੀ ਕਹਿਣ ਲੱਗੇ-

*ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨॥*
*ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥*
*ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥ ੩॥*
*ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥*
*ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥*

(ਅੰਗ ੯੯੧)

ਗੁਰੂ ਨਾਨਕ ਦੇ ਸਬੰਧੀ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਕਿ

*ਬਾਬੇ ਕੀਤੀ ਸਿਧਿ ਗੋਸਟ ਸਬਦਿ ਸਾਂਤਿ ਸਿਧਾ ਵਿਚਿ ਆਈ॥*

ਕਮਾਈ ਕੀਤੀ ਆਪ। ਜਿਹੜੇ ਸ਼ਬਦ ਦੇ ਕਮਾਉਣ ਵਾਲੇ ਸਨ, ਉਹਨਾਂ ਨਾਲ ਗੋਸ਼ਟ ਕੀਤੀ। ਹੋਇਆ ਕੀ? ਸਿੱਧਾਂ ਦੇ ਅੰਦਰ ਟਿਕਾਅ ਮਿਲ ਗਿਆ। ਉਹਨਾਂ ਨੂੰ ਸ਼ਾਂਤੀ ਮਿਲੀ।

*ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ।*

ਬਾਬੇ ਨਾਨਕ ਨੇ ਸ਼ਿਵਰਾਤਰੀ ਦਾ ਮੇਲਾ ਜਿੱਤ ਲਿਆ। ਮੇਲਾ ਜਿੱਤਣ ਤੋਂ ਮੁਰਾਦ ਜਿੰਨੀ ਬਾਬੇ ਨਾਨਕ ਦੀ ਕਮਾਈ ਸੀ, ਚਰਚਾ ਹੋਈ, ਸਾਰਾ ਮੇਲਾ ਬਾਬਾ ਲੁੱਟ ਕੇ ਲੈ ਗਿਆ। ਕਿਉਂਕਿ ਜਿਥੇ ਬਾਬੇ ਨਾਨਕ ਦੇ ਚਰਨ ਪੈਂਦੇ ਹਨ, ਸਾਰੀ ਦੀ ਸਾਰੀ ਲੁਕਾਈ ਹੀ ਉੱਧਰ ਉਲਟ ਪੈਂਦੀ ਹੈ। ਅੱਜ ਇਹਨਾਂ ਸਿੱਧਾਂ ਨੇ ਬਾਬੇ ਨਾਨਕ ਦੇ ਚਰਨ ਫੜ ਕੇ ਕਹਿ ਦਿੱਤਾ-

*ਸਿਧਿ ਬੋਲਨਿ ਸੁਭਿ ਬਚਨ ਧਨੁ ਨਾਨਕ ਤੇਰੀ ਵਡੀ ਕਮਾਈ।*

ਜਿਹੜਾ ਤੇਰਾ ਜੱਪ ਹੈ, ਜਿਹੜੀ ਤੇਰੀ ਕਮਾਈ ਹੈ, ਸਾਧਨਾ ਹੈ ਬਾਬਾ ਨਾਨਕਾ! ਤੂੰ ਧੰਨ ਹੈਂ, ਤੇਰੀ ਕਮਾਈ ਦਾ ਕੋਈ ਅੰਤ ਨਹੀਂ ਪਾ ਸਕਦਾ।

*ਅੰਗਦਿ ਅਨੰਤ ਮੂਰਤਿ ਨਿਜ ਧਾਰੀ*

ਧੰਨ ਗੁਰੂ ਅੰਗਦ ਸਾਹਿਬ ਕ੍ਰਿਪਾਲੂ ਜੀ ਨੇ ਉਸ ਅਨੰਤ ਪ੍ਰਮਾਤਮਾ ਦੀ ਤਸਵੀਰ ਨੂੰ ਆਪਣੇ ਅੰਦਰ ਧਾਰਨ ਕਰ ਲਿਆ।

*ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ॥*

ਅਗੰਮ ਗਿਆਨ ਰਾਹੀਂ ਉਸ ਨਾਮ ਦੇ ਰੱਸ ਨੂੰ ਆਪਣੇ ਹਿਰਦੇ ਦੇ ਵਿਚ ਧਾਰਨ ਕਰ ਲਿਆ।

ਰਾਤ ਦਾ ਚੌਥਾ ਪਹਿਰ ਆਉਂਦਾ ਹੈ, ਜਿਸਨੂੰ ਅਸੀਂ ਅੰਮ੍ਰਿਤ ਵੇਲਾ ਕਹਿ ਲਈਏ। ਅੰਮ੍ਰਿਤ ਵੇਲੇ ਭਿਨੀ ਰਹਿਨੜੀਏ ਤਾਰੇ ਚਮਕਦੇ ਹਨ। ਜਿਹੜਾ ਰੱਸ ਬਾਬੇ ਨਾਨਕ ਨੇ ਮਾਣਿਆ, ਉਹ ਗੁਰੂ ਅੰਗਦ ਸਾਹਿਬ ਦੀ ਝੋਲੀ ਵਿਚ ਦੇ ਗਏ। ਬਾਬਾ ਨਾਨਕ ਜੀ ਨੇ ਮਾਰੂ ਰਾਗ ਨੂੰ ਸ਼ੁਰੂ ਕਰਦਿਆਂ ਸਲੋਕ ਕਿਹਾ ਕਿ

*ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ॥*
*ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ॥*
*ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥*

(ਅੰਗ ੯੮੯)

ਨਾਮ ਜੱਪਣ ਵਾਲਿਆਂ ਨੂੰ ਗੁਰੂ ਕੂਕ ਕੂਕ ਕੇ ਉਠਾਉਂਦਾ ਪਿਆ ਹੈ।

*ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥*

(ਅੰਗ ੯੮੯)

ਜਿਨ੍ਹਾਂ ਨੇ ਰਾਤ ਬੰਦਗੀ ਕੀਤੀ ਉਹਨਾਂ ਲਈ ਰੱਬ ਨੇ ਛੱਤਰ, ਖੇਮੇ, ਰੱਥ, ਘੋੜੇ, ਉਹਨਾਂ ਲਈ ਦੁਨੀਆਂ ਦਾ ਹਰ ਸੁੱਖ ਪੈਦਾ ਕਰ ਦਿੱਤਾ। ਕਹਿਣ ਲੱਗੇ ਪਿਆਰਿਆ–

*ਜਿਨੀ ਤੇਰਾ ਨਾਮੁ ਧਿਆਇਆ*

ਜਿਸਨੇ ਅੰਮ੍ਰਿਤ ਵੇਲੇ ਤੇਰੇ ਨਾਮ ਨੂੰ ਧਿਆਇਆ,

*ਤਿਨ ਕਉ ਸਦ ਮਿਲੇ॥*

ਉਹਨਾਂ ਨੂੰ ਸੱਦ ਕੇ ਬਾਬਾ ਨਾਨਕ ਇਹ ਦਾਤਾਂ ਦਿੰਦਾ ਪਿਆ ਹੈ। ਜਦੋਂ ਪੁੱਛਿਆ ਹੈ ਕਿ–

*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰ॥*

ਤਾਂ ਬਾਬਾ ਜੀ ਉੱਤਰ ਦਿੰਦੇ ਹਨ–

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

(ਅੰਗ ੨)

ਜਦੋਂ ਗੁਰੂ ਅੰਗਦ ਸਾਹਿਬ ਦੇ ਅੰਦਰ ਪ੍ਰਮਾਤਮਾ ਦੀ ਮੂਰਤ ਟਿੱਕ ਗਈ ਤਾਂ ਉਹ ਇਸ ਰਾਤ ਰੱਸ ਵਿਚ ਜਾ ਕੇ ਟਿੱਕੇ। ਕਹਿਣ ਲੱਗੇ-

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*

ਗੁਰੂ ਅੰਗਦ ਸਾਹਿਬ ਅੰਦਰੋਂ ਨਾਮ ਨੂੰ ਸੁਣਦੇ ਪਏ ਹਨ। ਸੁਰਤ ਜੁੜੀ ਹੈ।

*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

ਅੰਮ੍ਰਿਤ ਵੇਲੇ ਦਰਿਆਵਾਂ ਵਿਚ ਇਸ਼ਨਾਨ ਕਰਕੇ ਉਹਨਾਂ ਦੇ ਮਨ ਵਿਚ ਵੀ ਜੱਪ ਹੈ, ਮੂੰਹ ਵਿਚ ਵੀ ਜੱਪ ਹੈ। ਉਥੇ ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਜਿਹੜਾ ਇਸ ਜੱਪ ਨੂੰ ਕਰਦਾ ਹੈ-

*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ॥*

(ਅੰਗ ੧੪੬)

ਉਸ ਵੇਲੇ ਪ੍ਰਮਾਤਮਾ ਦਾ ਨਾਮ ਅੰਮ੍ਰਿਤ ਵੰਡਿਆ ਜਾਂਦਾ ਹੈ। ਜਿਨ੍ਹਾਂ 'ਤੇ ਮਾਲਕ ਦੀ ਬਖ਼ਸ਼ਿਸ਼ ਹੋ ਜਾਏ, ਉਹਨਾਂ ਨੂੰ ਇਹ ਪ੍ਰਸਾਦਿ ਰੂਪ ਵਿਚ ਅੰਮ੍ਰਿਤ ਮਿਲਦਾ ਹੈ। ਗੁਰੂ ਅੰਗਦ ਸਾਹਿਬ ਉਸ ਨਾਮ ਨੂੰ ਮਾਣ ਕੇ ਕਹਿੰਦੇ ਹਨ ਕਿ ਪ੍ਰਮਾਤਮਾ ਨੂੰ ਅੱਖਾਂ ਬਾਝੋਂ ਦੇਖਿਆ ਜਾਂਦਾ ਹੈ, ਕੰਨਾਂ ਤੋਂ ਬਿਨਾਂ ਉਸਨੂੰ ਅੰਦਰੋਂ ਸੁਣਿਆ ਜਾਂਦਾ ਹੈ। ਜਿਸਨੇ ਆਤਮਕ ਸਫ਼ਰ 'ਤੇ ਚੱਲਣਾ ਹੈ, ਉਸਨੂੰ ਸਥੂਲ ਪੈਰਾਂ ਦੀ ਲੋੜ ਨਹੀਂ। ਜਿਸਨੇ ਅੰਦਰੋਂ ਸਫ਼ਰ ਕਰਦਿਆਂ ਤੁਰਨਾ ਹੈ, ਉਹ ਬਾਹਰ ਦੇ ਸੂਖਮ ਹੱਥਾਂ ਦੀ ਥਾਂ ਅੰਦਰ ਵਾਲੇ ਹੱਥਾਂ ਨਾਲ ਸੇਵਾ ਪਿਆ ਕਰਦਾ ਹੈ। ਅੱਖਾਂ ਤੋਂ ਬਿਨਾਂ, ਇਸ ਅੱਖਾਂ ਦੇ ਰੱਸ ਤੋਂ ਉੱਪਰ ਉੱਠ ਦੇ ਅੰਦਰ ਦੀ ਅੱਖ ਖੋਲ੍ਹੀਏ ਜਿਸਦੇ ਨਾਲ ਪਿਆਰੇ ਦੇ ਦਰਸ਼ਨ ਕੀਤੇ ਜਾਂਦੇ ਹਨ। ਤੇਰੇ ਅੰਦਰ ਇਕ ਸਰੋਤ ਹੈ ਜਿਨ੍ਹਾਂ ਨਾਲ ਤੂੰ ਸੁਣ ਸਕਦਾ ਹੈਂ। ਤੇਰੇ ਅੰਦਰ ਨਾਮ ਦੀ ਧੁਨੀ ਉੱਠੇਗੀ, ਤੈਨੂੰ ਸੁਣਾਈ ਦੇਵੇਗੀ, ਨਾਲ ਬੈਠੇ ਨੂੰ ਹੋ ਸਕਦਾ ਹੈ ਇਸਦੀ ਸਮਝ ਨਾ ਪਵੇ। ਇਹ ਪੈਰ ਭਾਵੇਂ ਇਥੇ ਬੈਠੇ ਹਨ, ਸਰੀਰ ਇਥੇ ਬੈਠਾ ਹੈ, ਪਰ ਅੰਦਰ ਦੀ ਸੁਰਤ ਦਾ ਸਫ਼ਰ ਇਹਨਾਂ ਪੈਰਾਂ ਤੋਂ ਬਿਨਾਂ ਹੁੰਦਾ ਹੈ। ਜਿਹੜਾ ਜੱਪ ਤੱਪ ਵਾਲੇ ਪਾਸੇ ਪੈਂਦਾ ਹੈ, ਉਹ ਅੰਦਰ ਦੇ ਹੱਥਾਂ ਨਾਲ ਮਾਲਕ ਦੀ ਸੇਵਾ ਕਰਦਾ ਹੈ।

ਹਜ਼ੂਰ ਅੰਗਦ ਸਾਹਿਬ ਨੇ ਇਸ ਰੱਸ ਨੂੰ ਮਾਣਿਆ ਹੈ ਕਿ ਇਸ ਤਰੀਕੇ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਹੈ। ਕਰਤਾਰਪੁਰ ਬਾਬਾ ਲਹਿਣਾ ਜੀ ਗਏ। ਜਿਸ ਦਿਨ ਗਏ ਸਨ ਇਕ ਚਟਾਈ, ਇਕ ਲੂਣ ਦੀ ਪੰਡ ਲੈ ਕੇ ਗਏ। ਆਪ ਰੱਖਕੇ ਸਮਾਨ ਖੇਤਾਂ ਵਿਚ ਗੁਰੂ ਨਾਨਕ ਸਾਹਿਬ ਦੇ ਕੋਲ ਪਹੁੰਚੇ ਸਨ। ਨਦੀਨ ਪੱਟਦੇ ਹੋਏ ਬਾਬਾ ਜੀ ਨੂੰ ਦੇਖਕੇ ਖੇਤਾਂ ਵਿਚ ਵੜ ਗਏ ਭਾਈ ਸਾਹਿਬ ਭਾਈ ਲਹਿਣਾ ਜੀ। ਇਕੋ ਦੱਮ ਝੋਨੇ ਦੇ ਬੂਟੇ ਪੱਟਣ ਲੱਗੇ। ਮੇਰੇ ਬਾਬੇ ਨਾਨਕ ਨੇ ਆਵਾਜ਼ ਦਿੱਤੀ, ਪੁਰਖਾ! ਇਹ ਕੀ ਕਰਦਾ ਪਿਆ ਹੈਂ। ਹੱਸ ਕੇ ਕਹਿਣ ਲੱਗੇ ਮੈਂ ਵੀ ਪੱਟਣ ਲੱਗਾ ਹਾਂ। ਹੱਥ ਫੜ ਕੇ ਕਹਿ ਦਿੱਤਾ, ਰਹਿਣ ਦੇ, ਤੈਨੂੰ ਅਸੀਂ ਪੱਟਣ ਵਾਸਤੇ ਨਹੀਂ, ਤੈਨੂੰ

ਅਸੀਂ ਲਾਣ ਵਾਸਤੇ ਸੌਦਿਆ ਹੈ। ਗੁਰੂ ਨੇ ਉਹਨਾਂ ਨੂੰ ਨਾਮ ਦਿੱਤਾ ਹੈ ਅੰਗਦ। ਅੰਗਦ ਦਾ ਅੱਖਰੀ ਅਰਥ ਹੈ ਆਪਣੇ ਸਰੀਰ ਦਾ ਅੰਗ। ਕਰਤਾਰਪੁਰ ਤੋਂ ਤੁਰਦਿਆਂ ਗੁਰੂ ਨਾਨਕ ਸਾਹਿਬ ਨੇ ਕੁਝ ਦਾਤਾਂ ਝੋਲੀ ਵਿਚ ਪਾਈਆਂ। ਸਿਰਫ਼ ਇਕ ਮੱਥਾ ਟੇਕਿਆ ਕਿ ਪੁਰਖਾ ਤੂੰ ਲਹਿਣਾ ਤੇ ਮੈਂ ਦੇਣਾ ਭਇਆ। ਤੂੰ ਲੈਣ ਆਇਆ, ਮੈਂ ਤੈਨੂੰ ਦੇਣਾ ਹੈ। ਬਾਬੇ ਨਾਨਕ ਨੇ ਆਪਣੀ ਕੀਤੀ ਹੋਈ ਕਮਾਈ ਗੁਰੂ ਅੰਗਦ ਸਾਹਿਬ ਨੂੰ ਦੇ ਦਿੱਤੀ।

ਖਡੂਰ ਸਾਹਿਬ ਆਏ ਹਨ ਗੁਰੂ ਅੰਗਦ ਸਾਹਿਬ ਤੇ ਅੰਦਰ ਅਨੰਦ ਦੀ ਮੂਰਤ ਹੈ। ਕੋਈ ਬਸਤਰ ਨਹੀਂ ਲੈ ਕੇ ਆਏ। ਕੀ ਲੈ ਕੇ ਆਏ? ਇਕ ਲੈ ਕੇ ਆਏ ਜੱਪ, ਦੂਸਰਾ ਲੈ ਕੇ ਆਏ ਤੱਪ ਸੇਵਾ ਦਾ, ਤੀਸਰਾ ਲੈ ਕੇ ਆਏ ਸੰਜਮ। ਹੇ ਧੰਨ ਗੁਰੂ ਅੰਗਦ ਦੇਵ ਸੱਚੇ ਪਾਤਿਸ਼ਾਹ! ਤੱਪਦੇ ਹੋਏ ਲੋਕ ਤੇਰੇ ਕੋਲ ਆਉਂਦੇ ਹਨ, ਤੂੰ ਅੱਤ ਦਾ ਸੀਤਲ ਹੈਂ, ਤੇਰੇ ਕੋਲ ਬੈਠਿਆਂ ਠੰਡ ਪੈਂਦੀ ਹੈ। ਧੰਨ ਗੁਰੂ ਅੰਗਦ ਸਾਹਿਬ! ਨਾਮ ਦੇ ਖ਼ਜ਼ਾਨੇ ਤੇਰੇ ਵਿਚ ਭਰਪੂਰ ਹਨ। ਗੁਰੂ ਨਾਨਕ ਸਾਹਿਬ ਨੇ ਇਕ ਮਨ ਹੋ ਕੇ ਭਗਤੀ ਕੀਤੀ, ਗੁਰੂ ਅੰਗਦ ਸਾਹਿਬ ਨੇ ਹਿਰਦੇ ਨੂੰ ਰੱਸ ਵਿਚ ਟਿਕਾਇਆ ਤੇ ਬਾਬਾ ਅਮਰਦਾਸ ਜੀ ਨੇ ਕਰਤਾਰ ਨੂੰ ਵੱਸ ਕਰ ਲਿਆ।

*ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧਾਇਯਉ॥*

ਉਸਨੂੰ ਧੰਨ ਧੰਨ ਕਹਿ ਕੇ ਉਸਨੂੰ ਧਿਆਉਣਾ ਕੀਤਾ ਤੇ ਜਦੋਂ ਬਾਬਾ ਅਮਰਦਾਸ ਬੈਠੇ, ਇਹ ਹੁਣ ਕੀ ਲੈ ਕੇ ਆਏ? ਖ਼ਜ਼ਾਨਾ ਅੱਗੇ ਵੱਧਿਆ ਹੈ, ਘੱਟਿਆ ਨਹੀਂ। ਗੁਰੂ ਅਮਰਦਾਸ ਗੋਇੰਦਵਾਲ ਸਾਹਿਬ ਬੈਠੇ ਹਨ। ਉਥੇ ਭੱਟਾਂ ਨੇ ਇਕ ਬਚਨ ਕਿਹਾ ਹੈ, ਕਹਿੰਦੇ ਹਨ ਕਿ ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ਤੋਂ ਕ੍ਰਿਪਾ ਇਹ ਮਿਲੀ ਕਿ ਸਤਿਗੁਰੂ ਅਮਰਦਾਸ ਦੇ ਸੱਜੇ ਹੱਥ ਵਿਚ ਪਦਮ ਲਿਸ਼ਕਦਾ ਪਿਆ ਹੈ। ਦੁਨੀਆਂ ਦੀਆਂ ਤਾਕਤਾਂ ਗੁਰੂ ਅਮਰਦਾਸ ਜੀ ਦੇ ਸੱਜੇ ਹੱਥ ਵਿਚ ਹਨ। ਜਿਹੜੀਆਂ ਰਿੱਧੀਆਂ ਹਨ, ਉਹ ਗੁਰੂ ਅਮਰਦਾਸ ਜੀ ਦੇ ਖੱਬੇ ਹੱਥ ਵਿਚ ਹਨ, ਜਿਹੜੀਆਂ ਸਿੱਧੀਆਂ ਹਨ ਉਹ ਸਾਹਮਣੇ ਖਲੋ ਕੇ ਗੁਰੂ ਅੰਗਦ ਸਾਹਿਬ ਦੇ ਪਵਿੱਤਰ ਮੁਖ ਵਿਚੋਂ ਜੀਵ ਨੂੰ ਦੇਖਦੀਆਂ ਹਨ ਕਿ ਸਾਨੂੰ ਹੁਕਮ ਕਰ ਤਾਂ ਸਹੀ ਅਸੀਂ ਤੇਰੀ ਸੇਵਾ ਕੀ ਕਰੀਏ? ਗੁਰੂ ਅਮਰਦਾਸ ਜਿਸ ਧਰਤੀ 'ਤੇ ਚਰਨ ਰੱਖਦੇ ਹਨ, ਉਸ ਧਰਤੀ 'ਤੇ ਪਾਪ ਹੀ ਸੜੀ ਜਾਂਦੇ ਹਨ। ਵਾਹਿਗੁਰੂ ਵਾਹਿਗੁਰੂ ਕਹਿ ਕੇ ਉਸਨੇ ਕਰਤਾਰ ਨੂੰ ਵੱਸ ਕਰ ਲਿਆ। ਇਸ ਚਾਰ ਅੱਖਰ ਦੇ ਮੰਤਰ ਵਿਚ ਇੰਨੀ-ਕੁ ਤਾਕਤ ਹੈ ਕਿ ਕਰੋੜਾਂ ਬ੍ਰਹਿਮੰਡਾਂ ਦਾ ਠਾਕੁਰ ਇਸਦੇ ਜਾਪ ਨਾਲ ਹਿਰਦੇ ਵਿਚ ਆ ਵੱਸਦਾ ਹੈ। ਹੁਣ ਆਏ ਭਾਈ ਜੇਠਾ ਜੀ, ਗੁਰੂ ਰਾਮਦਾਸ ਬਣਨ ਲੱਗੇ। ਹੁਣ ਜਿਹੜਾ ਖ਼ਜ਼ਾਨਾ ਕਰਤਾਰਪੁਰ ਤੋਂ ਖਡੂਰ ਅਤੇ ਖਡੂਰ ਤੋਂ ਗੋਇੰਦਵਾਲ ਆਇਆ ਸੀ, ਉਹ ਖ਼ਜ਼ਾਨਾ ਘੱਟਿਆ ਨਹੀਂ, ਉਹ ਖ਼ਜ਼ਾਨਾ ਵੱਧਿਆ ਸੀ। ਅੱਜ ਭਾਈ ਜੇਠਾ ਜੀ ਜਿਨ੍ਹਾਂ ਨੇ ਆਪਣੇ ਘਰ ਵਿਚ ਕਦੀ ਇੱਕਠੇ ਵੀਹ ਰੁਪਏ ਨਹੀਂ ਦੇਖੇ, ਜਿਨ੍ਹਾਂ ਨੇ ਆਪਣੇ ਘਰ ਦੇ ਅੰਦਰ ਚਾਰ ਕੱਪੜੇ ਨਵੇਂ ਨਹੀਂ ਹਰ ਸਾਲ ਲਏ ਹੋਣੇ। ਉਹੀ ਪੁਰਾਣੇ ਬਸਤਰ ਧੋਣੇ, ਉਹੀ ਪਾ ਲੈਣੇ। ਸੁੱਕੀ ਰੋਟੀ ਖਾ ਲੈਣੀ। ਇਕ ਬੱਚਾ ਹੈ। ਮੰਨ ਲਉ

**ਗੁਰਦੁਆਰਾ** ਹੈ। ਉਸ ਬੱਚੇ ਦਾ ਨਾ ਭੈਣ, ਨਾ ਭਰਾ, ਨਾ ਮਾਂ, ਨਾ ਬਾਪ, ਨਾ ਸਾਕ ਨਾ **ਸਬੰਧੀ**, ਗੁਰਦੁਆਰੇ ਬੈਠਾ ਹੈ। ਭਾਂਡੇ ਮਾਂਜਦਾ ਹੈ, ਨੰਗੇ ਪੈਰ ਰਹਿੰਦਾ ਹੈ, ਕਦੀ ਸਿਰ 'ਤੇ **ਟੋਕਰੀ** ਚੁੱਕ ਭੁੱਖ ਮਿਟਾਉਣ ਲਈ ਘੁੰਗਣੀਆ ਵੇਚਦਾ ਹੈ। ਪਿਆਰਿਉ! ਉਦੋਂ ਕਿੰਨੀਆਂ ਗੱਲਾਂ ਸੁਣੀਆਂ ਹੋਣਗੀਆਂ— ਇਹ ਯਤੀਮ ਹੈ, ਇਸਦਾ ਕੋਈ ਨਹੀਂ। ਅੱਜ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜਿਨ੍ਹਾਂ ਬਾਰੇ ਸਾਰੇ ਲੋਕ ਯਤੀਮ ਸ਼ਬਦ ਵਰਤ ਰਹੇ ਸਨ, ਬਾਬਾ ਅਮਰਦਾਸ ਸੰਸਾਰਕ ਤੌਰ 'ਤੇ 94 ਸਾਲ ਦੀ ਉਮਰ ਦੇ ਹੋਏ, 22 ਸਾਲ ਉਹਨਾਂ ਨੂੰ ਗੱਦੀ 'ਤੇ ਬੈਠਿਆਂ ਹੋ ਗਏ। ਅੱਜ ਉਸ ਬੱਚੇ ਲਈ ਸ਼ਬਦ ਵਰਤੇ ਸਨ ਕਿ ਬਾਬਾ ਬੁੱਢਾ ਜੀ! ਭਾਈ ਜੇਠੇ ਨੂੰ ਇਸ਼ਨਾਨ ਕਰਕੇ ਬਸਤਰ ਪਹਿਨਾਉ, ਅੱਜ ਬਾਬੇ ਨਾਲਕ ਦਾ ਖ਼ਜ਼ਾਨਾ ਅਸੀਂ ਇਹਨਾਂ ਨੂੰ ਸੌਂਪ ਜਾਣਾ ਹੈ। ਹੁਣ ਉਹ ਬੱਚਾ ਇੰਨੇ ਵੱਡੇ ਖ਼ਜ਼ਾਨੇ ਦਾ ਮਾਲਕ ਬਣ ਗਿਆ। ਉਸ ਵੇਲੇ ਭੱਟ ਕਹਿਣ ਲੱਗੇ,

*ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥ ੨ ॥*

ਧੰਨ ਗੁਰੂ ਰਾਮਦਾਸ ਤੇਰੀ ਜੈ-ਜੈਕਾਰ ਹੁੰਦੀ ਪਈ ਹੈ ਦੁਨੀਆਂ ਵਿਚ, ਕਿਉਂਕਿ ਜਿਹੜੇ ਖ਼ਜ਼ਾਨੇ ਤਿੰਨ ਪਾਤਸ਼ਾਹੀਆਂ ਨੇ ਇੱਕਠੇ ਕੀਤੇ, ਉਹ ਤੈਨੂੰ ਮਿਲ ਗਏ। ਅੱਜ ਆਪ ਪਰਮ ਪੱਦਵੀ ਦੇ ਮਾਲਕ ਬਣ ਗਏ। ਸਤਿਗੁਰੂ ਕ੍ਰਿਪਾ ਕਰੋ, ਸਾਡੇ ਹਿਰਦੇ ਵਿਚ ਆਪ ਆ ਕੇ ਵੱਸੋ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਨਾਨਕ ਕੀ ਪ੍ਰਭ ਬੇਨਤੀ

*ਧੁਰਿ ਹਰਿ ਪ੍ਰਭੁ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥*
*ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ॥*
*ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ॥*
*ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ॥*
*ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥*
*ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥ ੪੧॥*

(ਅੰਗ ੧੪੧੭)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਜੀ ਦੇ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਧੰਨ ਗੁਰੂ ਅਮਰਦਾਸ ਤੀਸਰੇ ਪਾਤਿਸ਼ਾਹ, ਉਹਨਾਂ ਦੀ ਮੁਬਾਰਕ ਰਸਨਾ ਤੋਂ ਸਲੋਕ ਵਾਰਾਂ ਤੇ ਵਧੀਕ ਵਿਚੋਂ ਸਲੋਕ ਨੰਬਰ 41 ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਅੱਜ ਦੇ ਸਲੋਕ ਦਾ ਜੋ ਕੇਂਦਰੀ ਭਾਵ ਹੈ ਇਸ ਵਿਚ ਹਜ਼ੂਰ ਨੇ ਦੋ ਬਚਨ ਸਾਨੂੰ ਸਮਝਾਏ ਹਨ। ਪਹਿਲਾ ਬਚਨ ਹੈ

*ਧੁਰਿ ਹਰਿ ਪ੍ਰਭੁ ਕਰਤੈ ਲਿਖਿਆ ਸੁ ਮੇਟਣਾ ਨ ਜਾਇ॥*

ਜੋ ਪ੍ਰਮਾਤਮਾ ਨੇ ਧੁਰ ਬੰਦੇ ਦੇ ਮਸਤਕ ਉੱਤੇ ਲਿਖ ਦਿੱਤਾ ਹੈ, ਉਸਨੂੰ ਕੋਈ ਇਨਸਾਨ ਆਪਣੀ ਅਕਲ ਨਾਲ ਨਹੀਂ ਮਿਟਾ ਸਕਦਾ। ਫਿਰ ਨਾਲ ਬਚਨ ਕੀਤੇ-

*ਜੀਉ ਪਿੰਡੁ ਸਭ ਤਿਸੁ ਦਾ ਪ੍ਰਤਿਪਾਲਿ ਕਰੇ ਹਰਿ ਰਾਇ॥*

ਕਿਉਂਕਿ ਇਹ ਸਰੀਰ, ਇਹ ਜਿੰਦ ਸਭ ਕੁਝ ਉਸ ਪ੍ਰਮਾਤਮਾ ਦੀ ਬਖਸ਼ਿਸ਼ ਹੈ ਤੇ ਸਾਰੇ ਜੀਵਾਂ ਦੀ ਪ੍ਰਿਤਪਾਲਣਾ ਵੀ ਉਹ ਰਿਜ਼ਕ ਦਾਤਾ ਮੇਹਰਵਾਨ ਪ੍ਰਭੂ ਕਰ ਰਿਹਾ ਹੈ ਪਰ ਇਹ ਧੁਰ ਮੇਟਣ ਵਾਲੀ ਜੋ ਗੱਲ ਹੈ, ਇਸਨੂੰ ਕੋਈ ਮੇਟ ਨਹੀਂ ਸਕਦਾ।

ਚੁਗਲੀ ਕਰਨ ਵਾਲੇ, ਬਗ਼ੈਰ ਮਤਲਬ ਤੋਂ ਨਿੰਦਿਆ ਕਰਨ ਵਾਲੇ, ਸਾਹਿਬ ਕਹਿੰਦੇ ਹਨ ਇਹ ਬੰਦੇ ਭੁੱਖੇ ਮਰਦੇ ਹਨ, ਇਕ ਦਿਨ ਇਹ ਰੁਲ ਰੁਲ ਕੇ ਮਰਦੇ ਹਨ। ਜਦੋਂ ਇਹਨਾਂ



ਦੇ ਅੰਦਰ ਈਰਖਾ, ਚੁਗਲੀ, ਨਿੰਦਿਆ ਦੇ ਭਾਣੇ ਵਾਪਰਦੇ ਹਨ ਤਾਂ ਜਿਥੇ ਵੀ ਹੱਥ ਪਾਉਣ ਦਾ ਯਤਨ ਕਰਦੇ ਹਨ, ਕੋਈ ਵੀ ਚੀਜ਼ ਇਹਨਾਂ ਦੇ ਹੱਥ ਨਹੀਂ ਲੱਗਦੀ। ਅਗਲਾ ਬਚਨ ਕੀਤਾ ਕਿ ਇਹ ਚੁਗ਼ਲ ਨਿੰਦਕ ਬਾਹਰੋਂ ਭੇਖ ਬਣਾਉਣਗੇ ਪਰ ਅੰਦਰੋਂ ਕਦੀ ਵੀ ਕਿਸੇ ਦੇ ਮਿੱਤ ਨਹੀਂ ਹੁੰਦੇ। ਜਿੰਨੀ ਦੇਰ ਤੱਕ ਬੰਦਾ ਉਹਨਾਂ ਦੇ ਸਾਹਮਣੇ ਬੈਠਾ ਹੈ, ਉੱਨੀ ਦੇਰ ਤੱਕ ਬਾਰ ਬਾਰ ਚਿਤਾਰਨਗੇ ਅਸੀਂ ਤੇਰੇ ਹਾਂ, ਅਸੀਂ ਤੈਨੂੰ ਬਹੁਤ ਪਿਆਰ ਕਰਦੇ ਹਾਂ। ਤੇ ਬਾਪੂ ਗੁਰੂ ਅਮਰਦਾਸ ਮੇਹਰ ਕਰਦੇ ਹਨ ਕਿ ਕਦੀ ਇਹਨਾਂ ਨੂੰ ਪਿੱਠ ਪਿੱਛੇ ਸੁਣੋ ਤੇ ਇਹੀ ਬੰਦੇ ਮੂੰਹ 'ਤੇ ਸਿਫ਼ਤਾਂ ਕਰਨ ਵਾਲੇ ਪਿੱਠ ਪਿੱਛੇ ਛੁਰਾ ਮਾਰਦੇ ਹੋਣਗੇ। ਜੋ ਕੁਝ ਸਰੀਰ ਖੇਤ ਵਿਚ ਬੀਜਿਆ ਹੈ ਉਹ ਅੰਤਲੇ ਸਮੇਂ ਪ੍ਰਗਟ ਜ਼ਰੂਰ ਹੋਵੇਗਾ, ਪਰ ਕਹਿੰਦੇ ਹਨ ਜੇ ਕਿਤੇ ਇਸਨੂੰ ਸੰਗਤ ਮਿਲ ਜਾਏ, ਬੇਨਤੀ ਕਰਨ ਦੀ ਜਾਚ ਆ ਜਾਏ ਤੇ ਅਰਦਾਸ ਕਰੇ, ਸੱਚੇ ਪਾਤਿਸ਼ਾਹ! ਸਾਡੀ ਸੇਵਕ ਦੀ ਇਹ ਬੇਨਤੀ ਹੈ, ਗੁਨਾਹ ਅਸੀਂ ਬੜੇ ਵੱਡੇ ਕੀਤੇ ਹਨ, ਤੂੰ ਬਖ਼ਸ਼ਿੰਦ ਮਹਿਰਮ ਹੈਂ, ਕ੍ਰਿਪਾ ਕਰਕੇ ਸਾਡੇ ਗੁਨਾਹ 'ਤੇ ਪਰਦਾ ਪਾ, ਸਾਨੂੰ ਬਖ਼ਸ਼ ਦੇ।

ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੇ ਫ਼ਲਸਫ਼ੇ ਅਨੁਸਾਰ ਜੋ ਵੀ ਜੀਵ ਇਸ ਧਰਤੀ 'ਤੇ ਜਨਮ ਲੈਂਦਾ ਹੈ, ਇਸਤਰੀ ਹੈ ਚਾਹੇ ਉਹ ਪੁਰਖ ਹੈ, ਉਸਦਾ ਸਫ਼ਰ ਕੇਵਲ ਉਸ ਦਿਨ ਤੋਂ ਸ਼ੁਰੂ ਨਹੀਂ ਹੋਇਆ ਜਿਸ ਦਿਨ ਉਸਨੇ ਮਾਤਾ ਦੇ ਗਰਭ ਵਿਚ ਨਿਵਾਸ ਕਰਕੇ ਤੇ ਕੁਝ ਮਹੀਨਿਆਂ ਤੋਂ ਬਾਅਦ ਉਸਦਾ ਜਨਮ ਹੋਇਆ। ਸਾਡੀ ਨਜ਼ਰ ਵਿਚ, ਸਾਡੇ ਪਰਿਵਾਰ ਵਿਚ, ਸਾਡੇ ਘਰ ਵਿਚ ਅਸੀਂ ਬੱਚੇ ਦਾਂ ਜਨਮ-ਦਿਨ ਲਿਖਦੇ ਹਾਂ ਤੇ ਨਾਲ ਕਹਿੰਦੇ ਹਾਂ ਇਸ ਦਿਨ ਬੱਚਾ ਇਸ ਧਰਤੀ 'ਤੇ ਆਇਆ, ਇਸ ਵੇਲੇ ਇਸਨੇ ਜਨਮ ਲਿਆ। ਪਿਆਰਿਉ! ਇਹ ਅਸੀਂ ਦ੍ਰਿਸ਼ਟਮਾਨ ਸੰਸਾਰਕ ਲੋਕਾਂ ਨੂੰ ਪਤਾ ਹੈ ਕਿ ਸਾਡੇ ਘਰ ਵਿਚ ਬੱਚੇ ਦਾ ਜਨਮ ਇਸ ਵੇਲੇ ਹੋਇਆ ਪਰ ਸਾਨੂੰ ਇਹ ਪਤਾ ਨਹੀਂ ਕਿ ਜਿਹੜੀ ਅੰਦਰ ਦੀ ਜਿੰਦ ਹੈ ਇਸ ਬੱਚੇ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਕਿੰਨੇ ਕੁ ਜਨਮਾਂ ਦਾ ਹੋਰ ਸਫ਼ਰ ਕਰਕੇ ਆਈ ਹੈ। ਹੁਣ ਉਹ ਜਿਹੜਾ ਕੀਤਾ ਹੋਇਆ ਸਫ਼ਰ ਹੈ, ਰੱਬ ਨੇ ਦੇਖੋ ਕੈਸੀ ਖੇਡ ਵਰਤਾਈ ਹੈ ਕਿ ਇਸਨੂੰ ਜਨਮ ਤੱਕ ਇਹ ਸੋਝੀ ਹੈ ਕਿ ਮੈਂ ਕਿਥੋਂ ਆਇਆ ਹਾਂ। ਜਨਮ ਤੋਂ ਬਾਅਦ ਇਹੋ ਜਿਹੀ ਤੇਜ਼ ਹਵਾ ਉਸਨੇ ਚਲਾਈ ਕਿ ਜਨਮ ਲੈਣ ਵਾਲੇ ਨੂੰ ਭੁੱਲ ਗਿਆ ਕਿ ਮੈਂ ਸਫ਼ਰ ਕਿਥੋਂ ਸ਼ੁਰੂ ਕੀਤਾ ਹੈ? ਇਕੱਲਾ ਨਹੀਂ ਇਹ ਆਇਆ। ਹਰ ਜਨਮ ਦੇ ਵਿਚ ਜਿਹੜੇ ਇਸਨੇ ਕਰਮ ਕੀਤੇ ਹਨ, ਉਹ ਸੰਸਕਾਰ ਬਣ ਕੇ ਇਸਦੇ ਮਨ 'ਤੇ ਉਕਰੀ ਗਏ ਤੇ ਪਿਛਲੇ ਜਨਮਾਂ ਦੇ ਕੀਤੇ ਹੋਏ ਜਿਹੜੇ ਕਰਮ ਸੰਸਕਾਰ ਬਣੇ, ਉਹ ਸੰਸਕਾਰ ਇਸਦੇ ਅਗਲੇ ਸੰਸਾਰ ਵਿਚ ਵੀ ਆ ਗਏ।

ਜਿਹੜੇ ਰੱਬ ਦੀ ਬੰਦਗੀ ਕਰਨ ਵਾਲੇ ਹਨ ਉਹਨਾਂ ਨੂੰ ਆਪਣੇ ਅੰਤਰ ਆਤਮੇ ਸਮਝ ਪੈ ਜਾਂਦੀ ਹੈ ਕਿ ਮੈਂ ਕਿਹੜੀ ਥਾਂ ਤੋਂ ਆਇਆ ਹਾਂ। ਪੂਰਵ ਜਨਮ ਬਾਰੇ ਉਹਨਾਂ ਨੂੰ ਜਾਣਕਾਰੀ ਮਿਲ ਜਾਂਦੀ ਹੈ। ਜਿਹੜੇ ਰੱਬ ਦੀ ਪਿਆਰੀ ਬੰਦਗੀ ਕਰਨ ਵਾਲੇ ਸੱਜਣ ਹਨ, ਉਹਨਾਂ ਨੇ ਪ੍ਰਮਾਤਮਾ ਦੇ ਚਰਨਾਂ ਵਿਚ ਇਸ ਜਨਮ ਦੀ ਕਮਾਈ ਕਰਕੇ ਨਾਲ ਇਸ ਗੱਲ ਦੀ ਤਸਦੀਕ

ਕਰ ਦਿੱਤੀ ਕਿ ਹੇ ਪ੍ਰਭੂ ! ਮੇਰਾ ਤੇ ਤੇਰਾ ਸੰਬੰਧ ਕੇਵਲ ਇਸ ਜਨਮ ਦਾ ਨਹੀਂ, ਤੇਰੀ ਤੇ ਮੇਰੇ ਪਿਆਰ ਦੀ ਪੀਂਘ ਕਈ ਜਨਮਾਂ ਦੀ ਝੂਟੀ ਜਾਂਦੀ ਹੈ। ਕਬੀਰ ਜੀ ਦਾ ਇਕ ਬਚਨ ਆਉਂਦਾ ਹੈ-

*ਪੂਰਬ ਜਨਮ ਹਮ ਤੁਮ੍ਹਰੇ ਸੇਵਕ॥*

ਪੂਰਬ ਜਨਮ ਦਾ ਮਤਲਬ ਪਹਿਲੇ ਜਨਮ ਵਿਚ। ਜੇ ਪਹਿਲੇ ਜਨਮ ਵਿਚ ਤੇਰੇ ਸੇਵਕ ਹਾਂ।

*ਅਬ ਤਉ ਮਿਟਿਆ ਨ ਜਾਈ॥*

(ਅੰਗ ੬੭੦)

ਹੇ ਪਿਆਰੇ ਪ੍ਰਭੂ ਪੂਰਬਲੇ ਜਨਮ ਕਰਕੇ ਵੀ ਤੇਰੀ ਅਰਾਧਨਾ ਕੀਤੀ ਤੇ ਇਸ ਜਨਮ ਵਿਚ ਇਸ ਖੇਡ ਨੂੰ ਮਿਟਾਇਆ ਨਹੀਂ ਜਾ ਸਕਦਾ। ਭਾਈ ਨੰਦ ਲਾਲ ਜੀ ਕਹਿੰਦੇ ਹਨ ਕਿ ਜਦੋਂ ਇਹ ਨੀਲਾ ਅਸਮਾਨ ਵੀ ਨਹੀਂ ਸੀ, ਜਦੋਂ ਧਰਤੀ ਦੇ ਉੱਪਰ ਸਮੁੰਦਰ ਦਾ ਪਾਣੀ ਵੀ ਨਹੀਂ ਸੀ, ਜਦੋਂ ਸੂਰਜ, ਚੰਨ, ਤਾਰੇ, ਕੋਈ ਪੰਛੀ, ਕੋਈ ਜੀਵ ਨਹੀਂ ਸੀ ਉਦੋਂ ਮੇਰੇ ਮਾਲਕਾ ! ਤੇਰੀ ਤੇ ਮੇਰੀ ਪਿਆਰ ਦੀ ਗੱਲ ਤਾਂ ਉਸ ਵੇਲੇ ਵੀ ਸੀ। ਰਵਿਦਾਸ ਜੀ ਕਹਿੰਦੇ ਹਨ ਅਸੀਂ ਪੂਰਬਲੇ ਜਨਮਾਂ ਕਰਕੇ ਤੇਰੀ ਭਗਤੀ ਕਰਦੇ ਆਏ ਹਾਂ ਤੇਰੇ ਨਾਲ। ਹਜ਼ੂਰ ਦੇ ਅੰਮ੍ਰਿਤ ਬਚਨਾਂ ਵਿਚੋਂ ਜਦੋਂ ਅਸੀਂ ਇਹ ਬਚਨ ਪੜ੍ਹਦੇ ਹਾਂ ਕਿ-

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ*

ਸਾਡੇ ਵਰਗਾ ਗਰੀਬ ਕੋਈ ਨਹੀਂ ਤੇ ਤੇਰੇ ਵਰਗਾ ਇਸ ਸੰਸਾਰ ਵਿਚ ਦਇਆਲੂ ਕੋਈ ਨਹੀਂ।

*ਅਬ ਪਤੀਆਰੁ ਕਿਆ ਕੀਜੈ॥*
*ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥੧॥*
*ਹਉ ਬਲਿ ਬਲਿ ਜਾਉ ਰਮਈਆ ਕਾਰਨੇ॥*
*ਕਾਰਨ ਕਵਨ ਅਬੋਲ॥ ਰਹਾਉ॥*

*ਬਹੁਤ ਜਨਮ ਬਿਛੁਰੇ ਥੇ ਮਾਧਉ* ਵਿਛੜੇ ਸ਼ਬਦ ਪੈਦਾ ਹੀ ਉਦੋਂ ਹੁੰਦਾ ਹੈ ਜਦੋਂ ਕਿਤੋਂ ਮਿਲਾਪ ਵਾਲੀ ਖੇਡ ਵਿਚ ਦੂਰੀ ਪੈ ਜਾਏ।

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥੨॥*

(ਅੰਗ ੬੯੪)

ਹੇ ਪ੍ਰਭੂ ! ਕਈ ਜਨਮਾਂ ਦੇ ਤੇਰੇ ਤੋਂ ਵਿਛੜੇ ਹਾਂ ਤੇ ਇਹ ਜਨਮ ਪੂਰੇ ਦਾ ਪੂਰਾ ਤੇਰੇ

ਲੇਖੇ ਲਾ ਦਿੱਤਾ ਹੈ। ਲੇਖੇ ਲਾ ਕੇ ਫਿਰ ਇਸ ਆਸ 'ਤੇ ਜੀਉਂਦੇ ਹਾਂ ਕਿ ਇਸ ਜਨਮ ਵਿਚ ਦਰਸ਼ਨ ਦੀਦਾਰੇ ਤਾਂ ਹੋਣਗੇ।

ਅੱਜ ਦਾ ਬਚਨ ਹੈ ਕਿ ਹਰ ਚੀਜ਼ ਜਿਸਦਾ ਜਨਮ ਹੋਇਆ ਹੈ, ਉਸਦੇ ਮੱਥੇ 'ਤੇ ਪ੍ਰਮਾਤਮਾ ਨੇ ਲੇਖ ਉਕਰਕੇ ਭੇਜਿਆ ਹੈ। ਕਈ ਵਾਰੀ ਆਪ ਜੀ ਨੇ ਸ਼ਾਇਦ ਦੇਖਿਆ ਹੋਵੇ ਕੋਈ ਪ੍ਰਾਣੀ ਚੜ੍ਹਾਈ ਕਰ ਜਾਏ, ਲੋਕ ਫੁੱਲ ਚੁਣਦੇ ਹਨ। ਕਈ ਉਸ ਬੰਦੇ ਦਾ ਉੱਪਰ ਵਾਲਾ ਮਸਤਕ ਮਿਲੇ ਤਾਂ ਉਸਦੇ ਭਰਵਟਿਆਂ ਤੋਂ ਉੱਪਰ ਮਸਤਕ ਦੇ ਬਿਲਕੁਲ ਥੱਲੇ ਇਕ ਲਾਈਨ ਬਣੀ ਹੋਈ ਇੰਝ ਲੱਗੇਗੀ ਪਤਾ ਨਹੀਂ ਕਿਹੜੇ ਇਹਨਾਂ ਨੇ ਕਾਟੇ ਮਾਰ ਕੇ ਕਿਹੋ ਜਿਹਾ ਰੂਪ ਇਸਦੇ ਉੱਪਰ ਉਕਰਿਆ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥*

(ਅੰਗ ੩)

ਵੁੜੀ ਕਲਾਮ ਦਾ ਅਰਥ ਹੁੰਦਾ ਹੈ ਨਾ ਰੁੱਕਣ ਵਾਲੀ। ਅਨੇਕਾਂ ਤਰ੍ਹਾਂ ਦੇ ਜੀਵ ਪ੍ਰਮਾਤਮਾ ਨੇ ਪੈਦਾ ਕੀਤੇ ਤੇ ਅਨੇਕਾਂ ਤਰ੍ਹਾਂ ਦੇ ਉਹਨਾਂ ਨੇ ਰੰਗ ਪੈਦਾ ਕੀਤੇ। ਸਾਰਿਆਂ ਦੇ ਸਰੀਰ ਪੰਜ ਤੱਤਾਂ ਦੇ ਹਨ, ਅੰਦਰ ਦੇ ਸਾਰੇ ਅੰਗ ਇਕੋ ਜਿਹੇ ਹਨ, ਪਰ ਉਹਨਾਂ ਦੇ ਚਿਹਰੇ ਦੀ ਬਣਤਰ ਇਕ ਦੂਜੇ ਤੋਂ ਵੱਖਰੀ ਹੋਵੇਗੀ।

ਜੇ ਆਪਾਂ ਅਫ਼ਰੀਕਾ ਵੱਲ ਝਾਤੀ ਮਾਰਦੇ ਹਾਂ ਤਾਂ ਉਹ ਲੋਕ ਸਰੀਰ ਕੱਦ ਕਾਠ ਕਰਕੇ ਵੀ ਸਾਡੇ ਤੋਂ ਤਾਕਤ ਵਾਲੇ ਦਿੱਸਦੇ ਹਨ। ਉਹਨਾਂ ਦੀ ਚਮੜੀ ਦਾ ਰੰਗ ਵੀ ਸਾਡੇ ਤੋਂ ਵੱਖਰਾ ਹੈ। ਉਹਨਾਂ ਦੇ ਪੰਜ ਗਿਆਨ-ਇੰਦਰੇ, ਕਰਮ-ਇੰਦਰੇ ਸਾਡੇ ਵਰਗੇ ਹਨ, ਪਰ ਉਹਨਾਂ ਅੰਗਾਂ ਦੀ ਬਣਤਰ ਆਕਾਰ ਕਰਕੇ ਸਾਡੇ ਤੋਂ ਵੱਡੀ ਲੱਗਦੀ ਹੈ। ਯੂਰਪ ਵੱਲ ਦੇਖੀਏ ਤਾਂ ਉਹਨਾਂ ਲੋਕਾਂ ਦੇ ਰੰਗ ਸਾਡੇ ਤੋਂ ਵੱਖਰੇ ਹਨ। ਪਰ ਇਕ ਕੰਮ ਸਾਰਿਆਂ ਦਾ ਸਾਂਝਾ ਹੈ, ਸਾਰਿਆਂ ਦੇ ਮੱਥੇ 'ਤੇ ਲੇਖ ਤੂੰ ਆਪਣੀ ਹੁਕਮ ਦੀ ਕਲਮ ਨਾਲ ਲਿਖੇ ਹਨ। ਅਸੀਂ ਕਹਾਂਗੇ ਜੇ ਅੱਖਰ ਲਿਖੇ ਹਨ ਤਾਂ ਇਸਨੂੰ ਪੜ੍ਹ ਕੌਣ ਸਕਦਾ ਹੈ? ਬੰਦਗੀ ਕਰਨ ਵਾਲੇ ਸੱਚ ਜਾਣੋਂ, ਉਹ ਮੱਥੇ ਦੇ ਲੇਖ ਵੀ ਪੜ੍ਹ ਲੈਂਦੇ ਹਨ। ਉਸਦੇ ਕੋਲ ਕਿਹੜਾ ਯੰਤਰ ਹੈ? ਅੱਜ ਤੋਂ ਕਈ ਸਾਲ ਪਹਿਲਾਂ ਆਪਣੇ ਹੱਥ ਦੀ ਤਲੀ ਉੱਤੇ ਕਿਸੇ ਨੇ ਕੁਝ ਪੈਸੇ ਰੱਖੇ ਹੋਣ, ਜੋ ਕੁਝ ਹੱਥ ਦੀ ਤਲੀ 'ਤੇ ਰਖਿਆ ਹੈ ਤੇ ਉਸ ਨੂੰ ਸਾਹਮਣੇ ਹੱਥ ਦੀ ਤਲੀ 'ਤੇ ਰੱਖਕੇ ਲੋਕਾਂ ਨੂੰ ਦਿਖਾਈਏ, ਅਗਿਆਨੀ ਤੋਂ ਅਗਿਆਨੀ ਬੰਦਾ ਦੇਖਕੇ ਕਹਿ ਦਿੰਦਾ ਹੈ ਕਿ ਬੰਦੇ ਨੇ ਆਪਣੇ ਹੱਥ ਦੀ ਤਲੀ 'ਤੇ ਇਕ ਪੈਸਾ ਰੱਖਿਆ ਹੈ।

ਹੇ ਪ੍ਰਭੂ! ਜਿਸ ਤਰ੍ਹਾਂ ਖੂਹ ਡੱਡੂਆਂ ਨਾਲ ਭਰਿਆ ਹੈ। ਇਕ ਡੱਡੂ ਖੂਹ ਵਿਚ ਰਹਿੰਦਾ ਹੈ ਤੇ ਉਸਨੂੰ ਜਾ ਕੇ ਤੁਸੀਂ ਸਤਲੁਜ ਦਰਿਆ ਦੀਆਂ ਗੱਲਾਂ ਸੁਣਾਉ ਤਾਂ ਉਸਨੇ ਕੀ ਭਰੋਸਾ ਕਰਨਾ ਹੈ। ਉਸਨੂੰ ਤੁਸੀਂ ਕਹੋ ਕਿ ਬਿਆਸ ਦਾ ਪਾਣੀ ਬੜਾ ਚੜ੍ਹਿਆ ਹੈ। ਉਸਦੇ ਵਾਸਤੇ

ਬਿਆਸ ਹੈ ਹੀ ਨਹੀਂ। ਕਿਉਂਕਿ ਡੱਡੂ ਇਸ ਖੂਹ ਨੂੰ ਆਪਣੀ ਅਖ਼ੀਰਲੀ ਹੱਦ ਬਣਾਈ ਬੈਠਾ ਹੈ। ਇਸੀ ਕਾਰਨ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਪ੍ਰਮਾਰਥ ਨੂੰ ਕਮਾਂਦਿਆਂ ਹੋਇਆਂ ਆਪਣੀ ਹੱਦ ਨੂੰ ਅਖ਼ੀਰਲੀ ਹੱਦ ਨਾ ਸਮਝੀਂ ਕਿਉਂਕਿ ਇਥੇ-

*ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥*

(ਅੰਗ ੭੬੨)

ਇਥੇ ਇਕ ਤੋਂ ਇਕ ਵੱਧ ਮਿਲਣਗੇ। ਜਿਸ ਵੇਲੇ ਪੀਰ ਦਸਤਗੀਰ ਨੇ ਕਿਹਾ ਸੀ ਕਿ ਤੁਸੀਂ ਔੜਕ ਵਾਲੀ ਖ਼ਬਰ ਸੁਣਾ ਦਿੱਤੀ ਕਿ ਇਥੇ ਲੱਖਾਂ ਪਤਾਲ ਤੇ ਲੱਖਾਂ ਆਕਾਸ਼ ਹਨ ਪਰ ਅਸੀਂ ਸੱਤ 'ਤੇ ਭਰੋਸਾ ਕਰ ਬੈਠੇ ਹਾਂ, 14 ਤਬਕ ਅਸੀਂ ਮੰਨੀ ਬੈਠੇ ਹਾਂ। ਮੇਰੇ ਹਜ਼ੂਰ ਨੇ ਬੜਾ ਸੋਹਣਾ ਉੱਤਰ ਦਿੱਤਾ ਸੀ। ਕਹਿਣ ਲੱਗੇ ਝਗੜਾ ਕਿਸ ਚੀਜ਼ ਦਾ ਹੈ? ਇਕ ਜ਼ਿੰਦਗੀ ਨੂੰ ਹਰ ਪੱਖ ਤੋਂ ਨੈਗੇਟਿਵ ਨਾ ਸੋਚੀਏ। ਕਿਉਂਕਿ ਆਪਣੇ ਬੰਦਿਆਂ ਦਾ ਸੁਭਾਅ ਹੈ ਕਿ ਕੋਈ ਵੀ ਗੱਲ ਹੋਣੀ ਪਹਿਲਾਂ ਨੈਗੇਟਿਵ ਸੋਚਣ ਲੱਗ ਪੈਣਾ ਹੈ। ਜਦੋਂ ਬੰਦਾ ਨੈਗੇਟਿਵ ਸੋਚਣ ਲੱਗ ਪਵੇ ਤਾਂ ਉਦੋਂ ਨਿਰਾਸ਼ਾਵਾਦੀ ਹੋ ਜਾਂਦਾ ਹੈ। ਨਿਰਾਸ਼ਾਵਾਦੀ ਬੰਦੇ ਕਦੀ ਵੀ ਜ਼ਿੰਦਗੀ ਵਿਚ ਤਰੱਕੀ ਨਹੀਂ ਕਰ ਸਕਦੇ। ਪੋਜ਼ੇਟਿਵ ਸੋਚ ਤੇ ਨੈਗੇਟਿਵ ਸੋਚ ਵਿਚ ਅੰਤਰ ਹੈ।

ਅਰਜ਼ ਕੀਤੀ ਸੀ ਇਕ ਦਿਨ ਕਿ ਇਕ ਬੰਦੇ ਨੂੰ ਪਿਆਸ ਲੱਗੀ ਹੈ। ਪਾਣੀ ਦੀ ਮੰਗ ਕਰਦਾ ਹੈ। ਕਿਸੇ ਨੇ ਆਪਣੇ ਮਟਕੇ ਵਿਚੋਂ ਅੱਧਾ ਗਿਲਾਸ ਪਾਣੀ ਦਾ ਭਰਕੇ ਉਸਦੇ ਸਾਹਮਣੇ ਲਿਆ ਰੱਖਿਆ, ਕਹਿਣ ਲੱਗਾ ਲੈ ਭਰਾਵਾ, ਆ ਪਾਣੀ ਦਾ ਗਿਲਾਸ ਹੈ, ਅੱਧਾ ਤੂੰ ਪੀ ਲੈ। ਜੇ ਤਾਂ ਉਹ ਨੈਗੇਟਿਵ ਸੋਚ ਵਾਲਾ ਹੈ ਤਾਂ ਉਹ ਕਹੇਗਾ ਕਿ ਤੂੰ ਮੈਨੂੰ ਕੀ ਦਿੱਤਾ? ਅੱਧਾ ਗਿਲਾਸ ਤਾਂ ਖਾਲੀ ਹੈ। ਜਿਹੜਾ ਪੋਜ਼ੇਟਿਵ ਸੋਚ ਵਾਲਾ ਹੈ ਉਹ ਕਹੇਗਾ ਤੇਰਾ ਸ਼ੁੱਕਰ ਹੈ, ਪਾਣੀ ਦਾ ਇਕ ਚਿਮਚਾ ਮਿਲ ਜਾਏ ਬੜਾ ਸੀ, ਤੂੰ ਤਾਂ ਘੱਟੋ ਘੱਟ ਮੈਨੂੰ ਅੱਧਾ ਗਿਲਾਸ ਦੇ ਦਿੱਤਾ ਹੈ। ਸੋਚ ਹਰ ਬੰਦੇ ਦੀ ਆਪੋ ਆਪਣੀ ਹੈ। ਇਹੀ ਕਾਰਨ ਹੈ ਕਿ ਰੱਬ ਦੀਆਂ ਦਾਤਾਂ ਲੈ ਕੇ ਨੈਗੇਟਿਵ ਸੋਚਣ ਵਾਲੇ, ਜਿਹੜਾ ਨਹੀਂ ਮਿਲਿਆ ਉਸਦੇ ਲਈ ਉਹ ਰੱਬ ਨੂੰ ਉਲਾਂਭੇ ਦਿੰਦੇ ਹਨ ਤੇ ਪੋਜ਼ੇਟਿਵ ਸੋਚਣ ਵਾਲੇ ਜੋ ਕੁਝ ਮਿਲਿਆ, ਉਸਦੇ ਵਿਚ ਉਹ ਰੱਬ ਦਾ ਸ਼ੁੱਕਰ ਕਰਦੇ ਹਨ। ਸਿਰਫ਼ ਬੰਦਾ ਇੰਨੀ ਗੱਲ ਸਮਝ ਜਾਏ ਤਾਂ ਅੱਧੇ ਕਲੇਸ਼ ਝਗੜੇ ਅੰਦਰ ਦੇ ਉਂਝ ਹੀ ਮੁੱਕ ਜਾਂਦੇ ਹਨ ਕਿਉਂਕਿ ਅਸੀਂ ਸੋਚਦੇ ਹੀ ਮਾੜਾ ਹਾਂ।

ਡਾਕਟਰ ਵਣਜਾਰਾ ਬੇਦੀ ਕਹਿੰਦੇ ਹਨ ਕਿ ਬੰਦੇ ਦੀ ਸੋਚ ਕਿਹੋ ਜਿਹੀ ਹੈ? ਕਹਿੰਦੇ ਹਨ ਲੋਕ ਇਕੱਠੇ ਹੋ ਗਏ। ਘਰੋਂ ਸਭ ਕੁਝ ਖਾ ਪੀ ਚੁੱਕੇ ਸਨ। ਆਪਣੇ ਜ਼ਮੀਨ ਭੋਏ ਭਾਂਡਾ ਬਿਲੇ ਲੱਗ ਚੁੱਕੇ ਸਨ, ਖ਼ਤਮ ਹੋ ਗਿਆ। ਜਦੋਂ ਇੱਕਠੇ ਹੋਏ ਕਹਿਣ ਲੱਗੇ ਕਿ ਹੁਣ ਤਾਂ ਪੱਲੇ ਕੁਝ ਵੀ ਨਹੀਂ ਰਹਿ ਗਿਆ, ਕੁਝ ਨਾ ਕੁਝ ਉੱਦਮ ਆਪਾਂ ਕਰੀਏ। ਕਹਿਣ ਲੱਗੇ ਮਿਹਨਤ ਕੀ ਕਰੀਏ? ਇਕ ਨੇ ਕਿਹਾ ਆਪਣੀ ਜ਼ਮੀਨ ਕੋਈ ਨਹੀਂ, ਆ ਸ਼ਾਮਲਾਟ ਜ਼ਮੀਨ ਪਈ ਹੈ

ਇਸਨੂੰ ਵਾਹੋ ਤੇ ਇਸਦੇ ਵਿਚ ਕਮਾਦ ਬੀਜੀਏ, ਗੰਨਾ ਬੀਜੀਏ। ਸੋਚ ਬਣ ਗਈ ਬੈਠਿਆਂ ਬੈਠਿਆਂ। ਹੱਲ ਕਿਸਦੇ ਮੰਗਾਂਗੇ? ਫਲਾਨੇ ਦਾ ਹੱਲ ਮੈਂ ਮੰਗਾਂਗਾ। ਬੀਜ ਕਿਥੋਂ ਲਿਆਵਾਂਗਾ? ਫਲਾਨੇ ਰਿਸ਼ਤੇਦਾਰ ਕੋਲੋਂ ਮੈਂ ਬੀਜ ਲਿਆਵਾਂਗਾ। ਗੱਲਾਂ ਗੱਲਾਂ ਨਾਲ ਜ਼ਮੀਨ ਵੀ ਲੈ ਲਈ, ਹੱਲ ਵੀ ਵਾਹ ਦਿੱਤੇ, ਗੰਨਾ ਲਿਆ ਕੇ ਕੱਟ ਕੇ ਬੀਜ ਵੀ ਦਿੱਤਾ ਤੇ ਇਕ ਜਿਹੜਾ ਨਸ਼ੇ ਵਿਚ ਚੂਰ ਸੀ, ਕਹਿਣ ਲੱਗਾ ਕਿ ਬੀਜ ਤਾਂ ਦਿੱਤਾ ਜੇ, ਲੋਕਾਂ ਨੇ ਉਜਾੜ ਦੇਣਾ ਹੈ। ਪਿੰਡ ਦੇ ਨਿਆਣਿਆਂ ਨੇ ਸਾਡੇ ਗੰਨੇ ਪੁੱਟ ਕੇ ਲੈ ਜਾਣੇ ਹਨ। ਕਹਿਣ ਲੱਗੇ ਗੱਲ ਤਾਂ ਬੜੀ ਸਿਆਣੀ ਕੀਤੀ, ਫਿਰ ਕੀ ਕਰੀਏ? ਸਭ ਤੋਂ ਪਹਿਲਾਂ ਪਿੰਡ ਨੂੰ ਅੱਗ ਲਾ ਕੇ ਸਾੜੋ, ਘੱਟੋ ਘੱਟ ਸਾਡਾ ਕਮਾਦ ਤਾਂ ਕੋਈ ਨਾ ਉਜਾੜੇ। ਦੇਖੋ, ਨਾ ਬੀਜਿਆ, ਨਾ ਵਾਹਿਆ, ਕਿਹੋ ਜਿਹੀ ਨੈਗੇਟਿਵ ਸੋਚ ਹੈ। ਜਿਹੜੀਆਂ ਗੱਲਾਂ ਸਾਡੀ ਜ਼ਿੰਦਗੀ ਵਿਚ ਵਾਪਰਨੀਆਂ ਹੀ ਨਹੀਂ, ਉਹਨਾਂ ਗੱਲਾਂ ਦਾ ਚਿੰਤਨ ਕਰ ਕਰ ਕੇ ਆਪਣੇ ਇਸ ਸੰਸਾਰ ਨੂੰ ਅੱਗ ਆਪਣੇ ਆਪ ਹੀ ਲਾਈ ਜਾਂਦੇ ਹਾਂ। ਪੋਜ਼ੇਟਿਵ ਸੋਚ ਕੇ ਚੱਲੀਏ।

ਇਹ ਠੀਕ ਹੈ ਕਿ ਅਸੀਂ ਮੌਤ ਨੂੰ ਚੇਤੇ ਰੱਖਦੇ ਹਾਂ। ਲਾਭ ਨਾਲ ਘਾਟੇ ਨੂੰ ਜ਼ਰੂਰ ਚੇਤੇ ਰੱਖਦੇ ਹਾਂ, ਪਰ ਜੇ ਕੋਈ ਚਿੰਤਨ ਹੀ ਕਰੀ ਜਾਏ ਕਿ ਮੈਂ ਕਾਮਯਾਬ ਹੋਣਾ ਹੀ ਨਹੀਂ ਤਾਂ ਉਹ ਬੰਦਾ ਜ਼ਿੰਦਗੀ ਵਿਚ ਕਦੀ ਕਾਮਯਾਬ ਨਹੀਂ ਹੁੰਦਾ।

ਹੁਣ ਪ੍ਰਮਾਤਮਾ ਨੂੰ ਪਾਉਣ ਵਾਸਤੇ ਘਰੋਂ ਅਸੀਂ ਸਾਰੇ ਜਾਂਦੇ ਹਾਂ, ਗੁਰਦੁਆਰੇ ਮੰਦਿਰ, ਮਸਜਿਦ। ਅਸਲ ਵਿਚ ਤਾਂ ਘਰੋਂ ਜ਼ਿਆਦਾ ਇਹੀ ਸੋਚ ਕੇ ਚੱਲਦੇ ਹਾਂ ਕਿ ਚਲੋ ਰੱਬ ਦੇ ਘਰ ਜਾ ਕੇ ਦਰਸ਼ਨ ਦੀਦਾਰੇ ਕਰਦੇ ਹਾਂ, ਕੋਈ ਪ੍ਰਮਾਤਮਾ ਦੀ ਗੱਲ ਸਮਝ ਪਏਗੀ। ਸਾਡੇ ਵਿਚੋਂ 99% ਲੋਕ ਜਿਹੜੇ ਹਨ, ਨੈਗੇਟਿਵ ਸੋਚ ਲੈ ਕੇ ਆਉਂਦੇ ਹਨ। ਗੁਰਦੁਆਰੇ ਸਿਰਫ਼ ਆ ਕੇ ਚਲੇ ਗਏ ਪਰ ਕਦੀ ਇਹ ਸੋਚ ਨਹੀਂ ਲੈ ਕੇ ਗਏ ਕਿ ਅੱਜ ਮੈਂ ਗੁਰਦੁਆਰੇ ਚੱਲਿਆਂ, ਅੱਜ ਮੈਂ ਮੱਥਾ ਗੁਰੂ ਸਾਹਮਣੇ ਰੱਖ ਦੇਣਾ ਹੈ, ਅੱਜ ਤੋਂ ਬਾਅਦ ਰੱਖਿਆ ਹੋਇਆ ਮੱਥਾ ਗੁਰੂ ਦਰ 'ਤੇ ਪ੍ਰਵਾਨ ਹੋ ਜਾਣਾ ਹੈ। ਕਿਉਂਕਿ ਸੋਚ ਹੈ ਕਿ ਮੇਰੇ ਕਰਮਾਂ ਵਿਚ ਕਿਥੇ? ਜੋ ਮੱਥੇ 'ਤੇ ਲਿਖੇ ਹਨ, ਭਾਵੇਂ ਕੋਈ ਕਾਲਾ ਸੀ, ਗੋਰਾ ਸੀ, ਤੁਰਕੀ ਸੀ, ਅਰਬੀ ਸੀ, ਕੋਈ ਵੀ ਸੀ ਉਸਨੇ ਮੱਥੇ ਦੇ ਲੇਖ ਲਿਖ ਦਿੱਤੇ।

ਸਾਡੇ ਕਾਫ਼ੀ ਪ੍ਰਸ਼ਨ ਹੁੰਦੇ ਹਨ ਕਿ ਜੇ ਰੱਬ ਦਾ ਲਿਖਿਆ ਮਿਟਣਾ ਨਹੀਂ ਤਾਂ ਫਿਰ ਧਰਮ ਕਰਮ ਕਮਾਉਣ ਦਾ ਕੀ ਫ਼ਾਇਦਾ? ਬਾਣੀ ਵਿਚ ਅਸੀਂ ਪੜ੍ਹਦੇ ਹਾਂ-

*ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥*

(ਅੰਗ ੯੩੭)

ਜੋ ਰੱਬ ਨੇ ਲਿਖ ਦਿੱਤਾ, ਉਸਨੇ ਨਹੀਂ ਮਿੱਟਣਾ। ਜੇ ਨਹੀਂ ਮਿੱਟਣਾ ਫਿਰ ਇੰਨੇ ਪੁੰਨ, ਇੰਨੇ ਜੱਪ, ਇੰਨੇ ਤੱਪ ਕਿਉਂ?

*ਆਖਣਿ ਜੋਰੁ ਚੁਪੈ ਨਹ ਜੋਰੁ॥ ਜੋਰੁ ਨ ਮੰਗਣਿ ਦੇਣਿ ਨ ਜੋਰੁ॥*
*ਜੋਰੁ ਨ ਜੀਵਣਿ ਮਰਣਿ ਨਹ ਜੋਰੁ॥ ਜੋਰੁ ਨਾ ਰਾਜਿ ਮਾਲਿ ਮਨਿ ਸੋਰੁ॥*
*ਜੋਰੁ ਨ ਸੁਰਤੀ ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥*

(ਅੰਗ ੭)

ਸਾਡੀ ਤਾਕਤ ਹੀ ਕੋਈ ਨਹੀਂ। ਨਾ ਸਾਡੇ ਕਹਿਣ ਵਿਚ ਜ਼ੋਰ, ਨਾ ਸਾਡੇ ਚੁੱਪ ਰਹਿਣ ਵਿਚ ਜ਼ੋਰ, ਨਾ ਸਾਡੇ ਮੰਗਣ ਵਿਚ ਜ਼ੋਰ, ਨਾ ਸਾਡੇ ਬੋਲਣ ਵਿਚ ਜ਼ੋਰ। ਜਦੋਂ ਜ਼ੋਰ ਹੀ ਉਸਦਾ ਹੈ ਤਾਂ ਫਿਰ ਜੋ ਕੁਝ ਉਸਨੇ ਲਿਖਿਆ ਹੈ, ਅਸੀਂ ਭੁਗਤਣਾ ਹੀ ਭੁਗਤਣਾ ਹੈ। ਪਰ ਪਿਆਰਿਆ! ਚੇਤੇ ਰੱਖੀਂ ਜੇ ਲਿਖ ਦਿੱਤਾ ਹੈ-

*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥*

ਜਿਹੜਾ ਆਪਣੇ ਹੱਥ ਦੇ ਜ਼ੋਰ ਨਾਲ ਲਿਖ ਦਿੰਦਾ ਹੈ, ਉਹ ਮੇਟ ਵੀ ਸਕਦਾ ਹੈ। ਜਿਸਨੇ ਆਪਣੇ ਹੱਥ ਵਿਚ ਕਲਮ ਆਪ ਫੜੀ ਹੈ।

*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥*

(ਅੰਗ ੭)

ਗੁਰੂ ਜੀ ਕਹਿੰਦੇ ਹਨ ਕਿ ਉਸਨੇ ਲਿਖ ਦਿੱਤਾ, ਸਾਡਾ ਕੋਈ ਬੱਲ ਨਹੀਂ। ਹਜ਼ੂਰ ਕਹਿੰਦੇ ਹਨ-

*ਕਰਮੀ ਆਪੋ ਆਪਣੀ*

ਜੋ ਲਿਖਿਆ ਸੀ ਅਸੀਂ ਭੋਗ ਲਿਆ ਆਪਣੇ ਕਰਮਾਂ ਕਰਕੇ।

*ਕੇ ਨੇੜੈ ਕੇ ਦੂਰਿ॥*

( ਜਪੁ ਜੀ)

ਹਜ਼ੂਰ ਨੇ ਕਿਹਾ ਰੱਬ ਨੇ ਵੁੜੀ ਕਲਾਮ ਲਿਖਿਆ ਹੈ। ਇਹ ਮਿੱਟੇਗਾ ਕਿਵੇਂ?

ਭਾਈ ਸਾਹਿਬ ਭਾਈ ਕਲਿਆਣਾ ਜੀ ਜਦੋਂ ਗੁਰੂ ਰਾਮਦਾਸ ਕ੍ਰਿਪਾਲੂ ਜੀ ਦਾ ਪਵਿੱਤਰ ਦਰਬਾਰ ਹਰਿਮੰਦਰ ਸਾਹਿਬ ਦੀ ਉਸਾਰੀ ਹੋ ਰਹੀ ਸੀ ਤੇ ਲੱਕੜ ਲੈਣ ਵਾਸਤੇ ਮੰਡੀ ਗਏ ਸਨ। ਇਥੇ ਭਾਈ ਕਲਿਆਣਾ ਜੀ ਨੇ ਵਰਤ ਦੇ ਦਿਨ ਸਨ ਤੇ ਵਰਤ ਨਹੀਂ ਰੱਖਿਆ। ਗੁਰੂ ਦੇ ਭੈਅ ਵਿਚ ਜੋ ਥੋੜਾ ਖਾਵੇ ਥੋੜਾ ਸੌਂਵੇਂ ਵਾਲੀ ਮਰਿਯਾਦਾ ਨੂੰ ਪਾਲਿਆ। ਰਾਜੇ ਨੇ ਕਹਿ ਦਿੱਤਾ ਕਿ ਮੇਰੀ ਹੱਦ ਤੋਂ ਬਾਹਰ ਕੱਢ ਕੇ ਇਸਦੀ ਲੱਤ ਵੱਢ ਦਿਉ। ਭਾਈ ਸਾਹਿਬ ਭਾਈ ਕਲਿਆਣਾ ਜੀ ਸਾਈਂ ਦੀ ਸ਼ੁਕਰ ਵਿਚ ਚਰਨਾਂ ਦਾ ਟੇਕ ਆਸਰਾ ਲੈ ਕੇ ਤੁਰ ਪਏ। ਪਰ ਭਾਈ ਸਾਹਿਬ ਨੂੰ ਲਿਜਾਣ ਦੀ ਦੇਰ ਸੀ ਕਿ ਰਾਜੇ ਨੂੰ ਗੱਸ਼ ਪਿਆ। ਮਨ ਵਿਚ ਆਇਆ ਫ਼ਕੀਰ ਦੀ ਮੈਂ ਤੌਹੀਨ ਕੀਤੀ ਹੈ ਤਾਂ ਭਾਈ ਸਾਹਿਬ ਕਲਿਆਣਾ ਜੀ ਦੇ ਜੀਵਨ ਤੋਂ ਅਤਿ ਦਾ ਪ੍ਰਭਾਵਿਤ



ਹੋਇਆ। ਉਸ ਰਾਜੇ ਦਾ ਨਾਮ ਸੀ ਹਰੀਸੈਨ। ਇਸ ਰਾਜੇ ਦੇ ਪੁੱਤਰ ਦਾ ਨਾਮ ਸੀ ਸੁਧਰਸੈਨ। ਹਰੀਸੈਨ ਦੇ ਪੁੱਤਰ ਸੁਧਰਸੈਨ ਨੇ ਸਾਹਿਬ ਗੁਰੂ ਗੋਬਿੰਦ ਸਿੰਘ ਸੱਚੇ ਪਾਤਿਸ਼ਾਹ ਤੇ ਬਾਬੇ ਬੰਦਾ ਬਹਾਦਰ ਦੀ ਬਹੁਤ ਟਹਿਲ ਕੀਤੀ ਸੀ। ਇਹ ਆ ਗਿਆ ਗੁਰੂ ਦਰਬਾਰ ਵਿਚ। ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦਾ ਦਰਬਾਰ ਸੌਜਿਆ ਹੋਇਆ ਸੀ। ਇਹ ਸੰਗਤ ਵਿਚ ਬੈਠਾ, ਦਰਸ਼ਨ ਕੀਤੇ। ਇਸਨੂੰ ਅੰਦਰ ਦਾ ਟਿਕਾਅ ਮਿਲਿਆ। ਹਜ਼ੂਰ ਉਸ ਵੇਲੇ ਓਅੰਕਾਰ ਦੀ ਬਾਣੀ ਪੜ੍ਹ ਰਹੇ ਸਨ। ਜਦੋਂ ਇਹ ਤੁੱਕਾਂ ਆਈਆਂ ਕਿ-

*ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥*

ਤਾਂ ਚਿਤ ਵਿਚ ਆਇਆ ਜੇ ਲਿਖਿਆ ਨਹੀਂ ਮਿੱਟਣਾ ਤਾਂ ਫਿਰ ਸਾਡੇ ਇਥੇ ਆਉਣ ਦਾ ਲਾਭ ਕੀ ਹੋਇਆ? ਹਜ਼ੂਰ ਦੇ ਪਾਠ ਸੰਪੂਰਨ ਕਰਨ ਤੋਂ ਬਾਅਦ ਹਰੀਸੈਨ ਨੇ ਪ੍ਰਸ਼ਨ ਕੀਤਾ- ਸੱਚੇ ਪਾਤਿਸ਼ਾਹ! ਆਪ ਅਪਾਣੀ ਮੁਬਾਰਕ ਰਸਨਾ ਤੋਂ ਜੋ ਪੜ੍ਹ ਰਹੇ ਸੀ ਕਿ

*ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥*

(ਅੰਗ ੯੩੭)

ਫਿਰ ਇੰਨਾ ਅਡੰਬਰ ਕਿਸ ਲਈ? ਹਜ਼ੂਰ ਨੇ ਤਿੰਨ ਬਚਨ ਕਹੇ। ਕਹਿਣ ਲੱਗੇ ਲਿਖਿਆ ਮਿੱਟਦਾ ਨਹੀਂ। ਭੋਗੀਦਾ ਵੀ ਹੈ। ਸੰਕਟ ਮਿੱਟ ਜਾਂਦੇ ਹਨ ਤੇ ਜੇ ਗੁਰੂ ਕ੍ਰਿਪਾ ਕਰੇ ਤਾਂ ਇਹ ਕੱਟਣ ਤੋਂ ਬਾਅਦ ਕੁਸ਼ਲ ਮੰਗਲ ਵੀ ਪ੍ਰਾਪਤ ਹੁੰਦਾ ਹੈ। ਰਾਜੇ ਦੇ ਸਮਝ ਨਾ ਪਈ ਕਿਉਂਕਿ ਮੋਟੀ ਅਕਲ ਨਾਲ ਸਮਝ ਨਾ ਪਵੇ। ਕਹਿਣ ਲੱਗਾ ਇਹ ਕਿਵੇਂ ਹੋ ਸਕਦਾ ਹੈ? ਸੰਕਟ ਵੀ ਨਹੀਂ ਆਉਂਦਾ, ਗੁਰੂ ਕੁਸ਼ਲ ਮੰਗਲ ਵੀ ਦੇ ਦਿੰਦਾ ਹੈ। ਕਹਿੰਦਾ ਹੈ ਕਿ ਮੇਰੇ ਸਮਝ ਨਹੀਂ ਪਈ। ਸੱਚੇ ਪਾਤਿਸ਼ਾਹ ਕਹਿਣ ਲੱਗੇ ਇਸ ਪ੍ਰਸ਼ਨ ਦਾ ਉੱਤਰ ਤੈਨੂੰ ਜ਼ਰੂਰ ਦਿੱਤਾ ਜਾਏਗਾ। ਕੁਝ ਸਮਾਂ ਤੂੰ ਟਿੱਕ ਤੇ ਇਕ ਕੰਮ ਕਰ, ਤੂੰ ਭਾਵਨਾ ਥੋੜੀ ਜਿਹੀ ਬਣਾ। ਤਰਕ ਵਿਚ ਹੁਣ ਨਾ ਜੀਅ। ਭਾਵਨਾ ਬਣਾ ਕੇ ਕਹਿ ਦੇ ਕਿ ਮੈਂ ਸਭ ਕੁਝ ਪ੍ਰਭੂ ਨੂੰ ਸਮਰਪਿਤ ਕਰ ਦਿੱਤਾ ਹੈ। ਸੰਗਤ ਵਿਚ ਤੂੰ ਭਾਵਨਾ ਨਾਲ ਸੇਵਾ ਕਰ ਤੇ ਤੇਰੇ ਸਵਾਲ ਦਾ ਉੱਤਰ ਅਸੀਂ ਦੇਵਾਂਗੇ।

ਰਾਜੇ ਦੇ ਮਨ ਨੂੰ ਲੱਗੀ। ਹਰੀਸੈਨ ਸੇਵਾ ਕਰਨ ਲੱਗ ਪਿਆ। ਸੇਵਾ ਕਰਦਿਆਂ, ਸਿਮਰਨ ਕਰਦਿਆਂ ਅੰਦਰ ਥੋੜਾ ਜਿਹਾ ਜਾਗਣ ਲੱਗਾ ਤੇ ਇਕ ਦਿਨ ਰਾਤ ਜਦੋਂ ਬਿਸਰਾਮ ਕਰ ਰਿਹਾ ਹੈ ਤੇ ਇਸਨੂੰ ਸੁਪਨਾ ਆਇਆ। ਸੁਪਨਾ ਹੈ ਕਿ ਇਸਦਾ ਚੰਡਾਲਾਂ ਦੇ ਘਰ ਜਨਮ ਹੋ ਗਿਆ। ਵਿਆਹਿਆ ਗਿਆ, ਅੱਗੋਂ ਪੁੱਤਰ ਹੋ ਗਏ, ਪੋਤਰੇ ਹੋ ਗਏ, ਪਰਿਵਾਰ ਵੱਧ ਗਿਆ। ਉਥੇ ਉਮਰ ਭੋਗ ਕੇ ਇਸ ਚੰਡਾਲ ਦੀ ਮੌਤ ਹੋਈ। ਜਦੋਂ ਇਹ ਮਰਿਆ ਇਸਦੀ ਘਰਵਾਲੀ, ਇਸਦੇ ਨਿਆਣੇ ਇਸਦਾ ਪਰਿਵਾਰ ਇਸਦੇ ਚਾਰ ਚੁਫੇਰੇ ਖਲੋ ਕੇ ਰੋਏ। ਜਦੋਂ ਰੋਣ ਦੀ ਆਵਾਜ਼ ਸੁਣੀ ਤਾਂ ਇਕ ਦਮ ਸੁਪਨੇ 'ਚੋਂ ਉੱਠ ਖਲੋਤਾ।

ਇਹਨਾਂ ਗੱਲਾਂ ਨੂੰ ਸੁੱਟ ਨਾ ਪਾਇਓ। ਗੁਰੂ ਮੇਹਰ ਕਰੇ ਤਾਂ ਸੁਪਨੇ ਵਿਚ ਇੰਨੇ ਵੱਡੇ ਦੁੱਖ

ਨੂੰ ਸੁਪਨੇ ਦਾ ਦੁੱਖ ਬਣਾ ਦਿੰਦਾ ਹੈ। ਜਿਹੜੇ ਦੁਸ਼ਮਣ ਹੁੰਦੇ ਹਨ, ਪ੍ਰਮਾਤਮਾ ਦੀ ਮੇਹਰ ਨਾਲ ਉਹ ਮਿੱਤਰ ਬਣ ਜਾਂਦੇ ਹਨ। ਹਜ਼ੂਰ ਕਹਿੰਦੇ ਸਨ ਕਿ ਕਰਮ ਕਰਕੇ ਵਿਛੜੇ ਹਾਂ। ਜੇ ਕਰਮਾਂ ਕਰਕੇ ਮਿਲਣਾ ਚਾਹਾਂਗੇ ਤੇ ਕਰਮ ਕਰਕੇ ਕਦੀ ਮਿਲਾਪ ਨਹੀਂ। ਮਿਲਾਂਗੇ ਉਸਦੀ ਨਦਰ ਨਾਲ। ਪਸ਼ੂ ਤੇ ਪਰੇਤਾਂ ਵਰਗੇ ਬੰਦੇ ਜਿਹੜੇ ਸਨ, ਕਰਮ ਜਿਨ੍ਹਾਂ ਦੇ ਮਾੜੇ ਸਨ, ਗੁਰੂ ਨੇ ਦੇਖਿਆ ਉਸਨੇ ਮਨੁੱਖ ਬਣਾਏ ਤੇ ਮਨੁੱਖ ਤੋਂ ਉਸਨੇ ਦੇਵਤੇ ਬਣਾ ਦਿੱਤੇ।

ਅੱਜ ਚੁਗ਼ਲ ਤੇ ਨਿੰਦਕ ਦੋ ਸ਼ਬਦ ਆਏ ਹਨ। ਚੁਗ਼ਲ ਤੇ ਨਿੰਦਕ ਦਾ ਥੋੜਾ ਜਿਹਾ ਅੰਤਰ ਹੈ। ਨਿੰਦਕ ਈਰਖਾ ਨਾਲ ਸੰਬੰਧਿਤ ਹੈ ਤੇ ਚੁਗ਼ਲੀ ਕਰਨ ਵਾਲਾ ਕੋਈ ਗੱਲ ਹੈ ਨਹੀਂ, ਐਵੇਂ ਬਗ਼ੈਰ ਮਤਲਬ ਤੋਂ ਕਿਸੇ ਬੰਦੇ ਦੇ ਚੰਗੇ ਭਲੇ ਜੀਵਨ ਨੂੰ ਦਾਗ਼ੀ ਕਰੀ ਜਾਣਾ। ਹਜ਼ੂਰ ਕਹਿੰਦੇ ਹਨ ਜਦੋਂ ਚੁਗ਼ਲ ਤੇ ਨਿੰਦਕ ਆਪਣਾ ਕੰਮ ਸ਼ੁਰੂ ਕਰਦੇ ਹਨ, ਵੇਖੋ ਇਹ ਬੰਦੇ ਚੁਗ਼ਲੀ ਨਾ ਕਰਨ ਜਿਨ੍ਹਾਂ ਨੂੰ ਆਦਤ ਪੈ ਗਈ ਹੈ ਤਾਂ ਉਹਨਾਂ ਨੂੰ ਰੋਟੀ ਨਹੀਂ ਪੱਚਦੀ। ਫਿਰ ਚੁਗ਼ਲੀ ਨਿੰਦਿਆ ਕਰਕੇ ਨਾਲ ਇਹ ਵੀ ਕਹੀ ਜਾਂਦੇ ਹਨ ਤੇ ਬੀਬੀਆਂ ਦੀ ਖਾਸ ਕਰਕੇ ਆਦਤ ਹੁੰਦੀ ਹੈ ਕਿ ਲੈ ਭੈਣੇ, ਮੈਂ ਤੈਨੂੰ ਗੱਲ ਦੱਸ ਦਿੱਤੀ ਹੈ ਆਪਣੀ ਜਾਣ ਕੇ, ਤੂੰ ਅੱਗੇ ਨਾ ਕਿਸੇ ਨੂੰ ਦੱਸੀਂ। ਹੁਣ ਜਿਸਨੂੰ ਤੂੰ ਦੱਸੀ ਹੈ, ਉਸਦੀ ਆਪਣੀ ਕੋਈ ਹੋਰ ਨਹੀਂ। ਨਿੰਦਕ ਬੰਦੇ ਦੀ ਜ਼ਿੰਦਗੀ ਵਿਚ ਕਦੀ ਸੁੱਖ ਨਹੀਂ ਤੇ ਨਿੰਦਕ ਬੰਦੇ ਨੂੰ ਗੁਰੂ ਦੀ ਸੰਗਤ ਵੀ ਕਦੀ ਭਾਉਂਦੀ ਨਹੀਂ। ਰੱਬ ਦੀ ਬੰਦਗੀ ਕਰਨ ਵਾਲਿਆਂ ਦੀ ਜਿਹੜਾ ਨਿੰਦਿਆ ਕਰਦਾ ਹੈ, ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਚੁਗਲ ਨਿੰਦਕ ਭੁਖੇ ਰੁਲਿ ਮੁਏ। ਏਨਾ ਹਥੁ ਨ ਕਿਥਾਊ ਪਾਇ॥*

ਰੁਲ ਰੁਲ ਕੇ ਮਰਦੇ ਹਨ। ਉਹਨਾਂ ਦੀ ਕੋਈ ਸਾਰ ਨਹੀਂ ਪੁੱਛਦਾ। ਰੱਬ ਮੇਹਰ ਕਰੇ ਸਾਨੂੰ ਬਿਬੇਕ ਬੁਧੀ ਦੇਵੇ। ਜੇ ਗੁਰੂ ਸ਼ਬਦ ਸਾਡੇ ਕੋਲ ਹੈ ਤਾਂ ਫਿਰ ਸਮਝ ਪੈ ਜਾਏਗੀ ਕਿ ਇਹ ਗੁਰਮੁਖ ਕਮਾਈ ਕਰਨ ਵਾਲਾ ਹੈ। ਜੇ ਸ਼ਬਦ ਨਹੀਂ ਤਾਂ ਹਨੇਰੇ ਵਿਚ ਸਾਰੀ ਦੁਨੀਆਂ ਟਕਰਾਂ ਮਾਰ ਰਹੀ ਹੈ। ਗੁਰੂ 'ਤੇ ਭਰੋਸਾ ਕਰਕੇ ਸ਼ਬਦ ਦੀ ਕਮਾਈ ਹੋਵੇ ਤੇ ਕਮਾਈ ਵਾਲੇ ਦੀ ਸੰਗਤ ਹੋਵੇ ਤਾਂ ਹੀ ਸਾਡੀ ਰੋਜ਼ ਦੀ ਅਰਦਾਸ ਹੈ-

*ਸੇਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ।*

ਅਰਦਾਸ ਗੁਰੂ ਅੱਗੇ ਕਰਦੇ ਹਾਂ। ਇਹ ਨਹੀਂ ਕਹਿੰਦੇ ਕਿ ਤੂੰ ਮਿਲ, ਕਹਿੰਦੇ ਹਾਂ ਉਹ ਮੇਲ ਜਿਨ੍ਹਾਂ ਨੂੰ ਮਿਲਦਿਆਂ ਤੂੰ ਚੇਤੇ ਆ ਜਾਵੇਂ। ਹਜ਼ੂਰ ਕਹਿੰਦੇ ਹਨ ਨਿੰਦਕ ਪਤਾ ਕਿਵੇਂ ਰੁਲਦਾ ਹੈ? ਕਿਸੇ ਬੰਦੇ ਨੂੰ ਬੋਨ ਕੈਂਸਰ ਹੋ ਜਾਵੇ, ਉਹ ਆਪਣੇ ਅੰਦਰੋਂ ਗਲਣਾ ਸ਼ੁਰੂ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਕਿਹਾ ਪਿਆਰਿਆ ਜਿਹੜਾ ਬੰਦਾ ਕਮਾਈ ਵਾਲਿਆਂ ਦੀ ਨਿੰਦਿਆ ਕਰਦਾ ਹੈ, ਦੇਖਿਆ ਨਹੀਂ ਤੇ ਸੁਣੀਆਂ ਸੁਣਾਈਆਂ ਈਰਖਾ ਵੱਸ ਹੋ ਕੇ ਤੋਹਮਤਾਂ ਲਾਉਂਦਾ ਹੈ, ਸੱਚ ਜਾਣੀ ਉਸਨੂੰ ਰੋਗ ਲੱਗ ਜਾਂਦਾ ਹੈ। ਕਿਵੇਂ? ਨਿੰਦਕ ਇਵੇਂ ਝੜਦਾ ਹੈ। ਕਿਵੇਂ?

ਜਿਵੇਂ ਕੱਲਰ ਦੀ ਕੰਧ ਹੌਲੀ ਹੌਲੀ ਆਪਣੇ ਆਪ ਝੜੀ ਜਾਂਦੀ ਹੈ। ਜਦੋਂ ਕਿਸੇ ਦੀ ਗ਼ਲਤੀ ਦੇਖਦਾ ਹੈ ਤਾਂ ਨਿੰਦਕ ਬੜਾ ਖ਼ੁਸ਼ ਹੁੰਦਾ ਹੈ। ਨਿੰਦਕ ਨੂੰ ਰੱਬ ਨੇ ਭੁਲਾ ਦਿੱਤਾ। ਕਹਿੰਦੇ ਹਨ ਮੌਤ ਸਾਹਮਣੇ ਆ ਗਈ। ਜੇ ਨਿੰਦਕ ਬੰਦਾ ਸੋਨੇ ਨੂੰ ਹੱਥ ਪਾਏ ਤਾਂ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਉਹ ਵੀ ਖੇਹ ਹੋ ਜਾਂਦਾ ਹੈ। ਮਹਾਰਾਜ! ਇਹ ਬਾਹਰੋਂ ਬੜੇ ਦਾਅਵੇ ਕਰਦੇ ਹਨ।

*ਬਾਹਰਿ ਪਾਖੰਡ ਸਭ ਕਰਮ ਕਰੇ*

ਬਾਹਰੋਂ ਪਾਖੰਡ ਕਰੀ ਜਾਂਦਾ ਹੈ, ਮੈਂ ਬੜਾ ਉੱਚਾ ਹਾਂ। ਮੈਂ ਬੇਨਤੀ ਕਰਦਾ ਹਾਂ, ਬਸ ਫਰਕ ਇੰਨਾ ਹੈ ਕਿ ਕਈਆਂ ਦੇ ਅੰਦਰ ਦੀਆਂ ਕਰਤੂਤਾਂ ਪ੍ਰਗਟ ਹੋ ਜਾਂਦੀਆਂ ਹਨ। ਜਿਨ੍ਹਾਂ ਦੀਆਂ ਪ੍ਰਗਟ ਹੋ ਜਾਣ ਉਹਨਾਂ ਨੂੰ ਪਾਪੀ ਬਣਾ ਦਿੰਦੇ ਹਾਂ ਤੇ ਜਿਨ੍ਹਾਂ ਦੀਆਂ ਕਰਤੂਤਾਂ 'ਤੇ ਪਰਦੇ ਪੈ ਜਾਣ, ਉਹ ਮੁਜ਼ਾਹਰੇ ਕਰਨ ਵਾਲੇ ਪੰਥਕ ਬਣ ਜਾਂਦੇ ਹਨ। ਹਜ਼ੂਰ ਕਹਿੰਦੇ ਹਨ ਕਿ ਨਿੰਦਕ ਬਾਹਰੋਂ ਪਾਖੰਡ ਕਰਦੇ ਹਨ ਧਰਮ ਦਾ। ਚੁਗ਼ਲ ਬਾਹਰੋਂ ਪਾਖੰਡ ਕਰਦੇ ਹਨ ਪੰਥ ਦੇ ਹਿਤੈਸ਼ੀ ਹੋਣ ਦਾ, ਪਰ ਅੰਦਰ ਝਾਤੀ ਮਾਰ ਕੇ ਦੇਖੋ, ਅੰਦਰ ਸੁਆਰਥ ਹੈ। ਕੋਈ ਬੰਦਾ ਗ਼ਲਤੀ ਵਾਲਾ ਮਿਲ ਗਿਆ ਇਸਨੂੰ ਬਲੈਕਮੇਲ ਕਰਕੇ ਪੈਸੇ ਕਿਵੇਂ ਇੱਕਠੇ ਕਰਨੇ ਹਨ? ਸੱਚੇ ਪਾਤਿਸ਼ਾਹ ਕਹਿੰਦੇ ਹਨ ਇਹ ਸਿੱਖੀ ਨਹੀਂ। ਮਨ ਵਿਚ ਕਪਟ ਕਮਾਉਂਦਾ ਹੈਂ ਤਾਂ ਕਿੰਨੇ-ਕੁ ਦਿਨ ਤੂੰ ਬਾਹਰ ਦਾ ਪਾਖੰਡ ਕਰੇਂਗਾ?

*ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ॥*
*ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ॥*

ਆਪਣੇ ਸਰੀਰ ਖੇਤ ਵਿਚ ਜਿਹੜਾ ਤੂੰ ਬੀਜ ਪਾਇਆ ਹੈ, ਪਿਆਰਿਆ ਅੰਤ ਸਮੇਂ ਇਸ ਬੀਜ ਨੇ ਦੁਨੀਆਂ ਵਿਚ ਫਸਲ ਬਣਕੇ ਖਲੋਣਾ ਹੈ। ਹੁਣ ਇਥੇ ਸਾਰੀ ਗੱਲ ਦਾ ਤੱਤ ਇਹ ਹੈ ਕਿ ਜਿਹੜੇ ਲੇਖ ਲਿਖੇ ਗਏ ਉਹ ਮਿਟਣੇ ਨਹੀਂ।

*ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ॥ ੧੪॥*

ਗੁਰੂ ਅਮਰਦਾਸ ਕ੍ਰਿਪਾਲੂ ਜੀ ਕਹਿੰਦੇ ਹਨ, ਪ੍ਰਭੂ ਦੇ ਚਰਨਾਂ ਵਿਚ ਸਾਡੀ ਬੇਨਤੀ ਹੈ, ਜੇ ਤੈਨੂੰ ਭਾਉਂਦਾ ਹੈ ਤੇ ਸਾਡੇ ਕਰਮ ਨਾ ਵਿਚਾਰੀਂ, ਸਾਨੂੰ ਆਪਣੇ ਚਰਨਾਂ ਨਾਲ ਜੋੜ ਲੈ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰੇ ਜੋ ਲਿਖਾ ਕੇ ਆਏ ਹਾਂ, ਜੇ ਭਜਨ ਸਿਮਰਨ ਬੰਦਗੀ ਕਰਦੇ ਰਹੇ ਤਾਂ ਗੁਰੂ ਦਾ ਸ਼ਬਦ ਕਰੋੜਾਂ ਕਰਮ ਜ਼ਰੂਰ ਕੱਟ ਸਕਦਾ ਹੈ। ਸਾਹਿਬ ਰਹਿਮਤ ਕਰਨ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਖਾਲਸਾ॥



# ਬਿਨੁ ਸਤਿਗੁਰ ਭਗਤਿ ਨ ਹੋਵਈ

*ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥*
*ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ॥ ੩੯॥*

(ਅੰਗ ੧੪੧੭)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋ! ਧੰਨ ਗੁਰੂ ਅਮਰਦਾਸ ਜੀ ਦੀ ਰਚਨਾ ਤੋਂ ਉਚਾਰਨ ਕੀਤਾ ਹੋਇਆ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ। ਅੱਜ ਦੇ ਸਲੋਕ ਵਿਚ ਹਜ਼ੂਰ ਨੇ ਦੋ ਬਚਨ ਦ੍ਰਿੜ੍ਹ ਕਰਾਏ ਹਨ। ਪਹਿਲਾ ਬਚਨ ਕਿ ਸਤਿਗੁਰੂ ਤੋਂ ਬਿਨਾਂ ਪਾਰਬ੍ਰਹਮ ਪ੍ਰਮੇਸ਼ਵਰ ਦੀ ਭਗਤੀ ਨਹੀਂ ਹੋ ਸਕਦੀ। ਦੂਜਾ, ਜੇ ਕੋਈ ਸਤਿਗੁਰੂ ਦੇ ਚਰਨਾਂ ਦੀ ਟੇਕ ਲਏ, ਉਹ ਪ੍ਰੇਮਾ ਭਗਤੀ ਵਿਚ ਜੁੜ ਸਕਦਾ ਹੈ ਤੇ ਜਿਸਨੇ ਵੀ ਰੱਬ ਨੂੰ ਪਾਇਆ ਹੈ, ਸਤਿਗੁਰੂ ਦੇ ਪ੍ਰੇਮ ਰਾਹੀਂ ਪ੍ਰਾਪਤੀ ਹੋਈ ਹੈ।

*ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥*

ਸਤਿਗੁਰੂ ਦੇ ਘਰ ਦਾ ਇਹ ਨਿਯਮ ਹੈ ਕਿ ਜਿਸਨੇ ਵੀ ਪ੍ਰਮਾਤਮਾ ਤੱਕ ਪਹੁੰਚਣਾ ਹੈ, ਉਸ ਲਈ ਜਰੂਰੀ ਹੈ ਕਿ ਪੂਰੇ ਸਤਿਗੁਰੂ ਜੀ ਦੀ ਕ੍ਰਿਪਾ ਉਸ ਮਨੁੱਖ ਦੇ ਉੱਪਰ ਵਰਸਦੀ ਹੋਵੇ। ਜਿਵੇਂ ਅਸੀਂ ਕੋਈ ਸੰਸਾਰੀ ਕੰਮ ਸਿਖਦੇ ਹਾਂ ਤੇ ਹਰ ਕੰਮ ਸਿਖਣ ਤੋਂ ਪਹਿਲਾਂ ਆਪਣੇ ਜੀਵਨ ਵਿਚ ਕਿਸੇ ਨੂੰ ਆਪਣਾ ਉਸਤਾਦ ਸਮਝ ਕੇ ਉਸਦੀ ਦਿੱਤੀ ਹੋਈ ਸਿੱਖਿਆ ਅਨੁਸਾਰ ਚੱਲੀਏ ਤਾਂ ਤੇ ਕੋਈ ਸੰਸਾਰ ਦੀ ਕਿਰਤ ਸਿਖ ਸਕਦਾ ਹੈ। ਜਿਸਨੇ ਪ੍ਰਮਾਤਮਾ ਦੇ ਘਰ ਨੂੰ ਜਾਣਾ ਹੈ, ਉਸ ਲਈ ਜ਼ਰੂਰੀ ਹੈ ਕਿ ਉਸਦੇ ਸਾਹਮਣੇ ਪੂਰਾ ਮੁਰਸ਼ਦ ਹੋਵੇ। ਪੂਰੇ ਗੁਰੂ ਦੀ ਕ੍ਰਿਪਾ ਨਾਲ ਉਸਨੂੰ ਪ੍ਰਮਾਤਮਾ ਦੇ ਦਰ ਦੀ ਪ੍ਰਾਪਤੀ ਹੈ। ਕਿਉਂਕਿ ਗੁਰਮਤਿ ਨੇ ਇਸ ਸਬੰਧੀ ਅਨੇਕਾਂ ਬਚਨ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੇ ਹਨ। ਹੁਣ ਇਕ ਪੂਰਾ ਸਤਿਗੁਰੂ ਹੋਵੇ ਤੇ ਦੂਸਰਾ ਜਗਿਆਸੂ ਉਸ ਪੂਰੇ ਸਤਿਗੁਰੂ ਦੇ ਬਚਨਾਂ ਨੂੰ ਸਤਿ ਕਰਕੇ ਆਪਣੀ ਜ਼ਿੰਦਗੀ ਵਿਚ ਅਮਲੀ ਜਾਮਾ ਵੀ ਪਹਿਨਾਉਂਦਾ ਹੋਵੇ। ਸਤਿਗੁਰੂ ਤਾਂ ਪੂਰਾ ਹੈ ਤੇ ਜੇ ਸਿੱਖ ਹੀ ਪੂਰੇ ਦੇ ਬਚਨ ਨਾ ਮੰਨੇ

ਤਾਂ ਗੱਲ ਬਣਦੀ ਨਹੀਂ। ਪੂਰੇ ਦੇ ਬਚਨ ਤਾਂ ਹੀ ਅਸਰ ਕਰਨਗੇ ਜੇ ਉਹਨਾਂ ਬਚਨਾਂ ਨੂੰ ਆਪਣੀ ਜ਼ਿੰਦਗੀ ਵਿਚ ਆਪਾਂ ਕਮਾ ਲੈਂਦੇ ਹਾਂ। ਅੰਮ੍ਰਿਤ ਬਾਣੀ ਵਿਚ ਇਸ ਪ੍ਰਥਾਏ ਇਕ ਸ਼ਬਦ ਉਹਨਾਂ ਖਾਸ ਕਰਕੇ ਉਹਨਾਂ ਜਗਿਆਸੂਆਂ ਲਈ ਦਰਜ ਕੀਤਾ ਹੈ ਜਿਹੜੇ ਜਗਿਆਸੂ ਪ੍ਰਮਾਤਮਾ ਨੂੰ ਪਾਉਣ ਦੀ ਤੀਬਰ ਇੱਛਾ ਰੱਖਕੇ ਪ੍ਰਭੂ ਦੇ ਚਰਨਾਂ ਵਿਚ ਅਭੇਦਤਾ ਦੀ ਤਾਂਘ ਲੈ ਕੇ ਜਗਿਆਸੂ ਬਣ ਕੇ ਜੁੜਿਆਂ ਹੋਇਆਂ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ।

ਸਾਹਿਬ ਜੀ ਨੇ ਉਸ ਅੰਮ੍ਰਿਤ ਬਚਨ ਵਿਚ ਆਪ ਹੀ ਪਹਿਲਾ ਪ੍ਰਸ਼ਨ ਕੀਤਾ ਤੇ ਉਸ ਕੀਤੇ ਹੋਏ ਸਵਾਲ ਦਾ ਉੱਤਰ ਵੀ ਆਪ ਹੀ ਦਿੱਤਾ ਹੈ। ਪਹਿਲਾ ਪ੍ਰਸ਼ਨ ਹੈ ਕਿ ਪ੍ਰਮਾਤਮਾ ਦੇ ਦਰ ਤੇ ਕਿਵੇਂ ਪਹੁੰਚਿਆ ਜਾਵੇ? ਦੂਜਾ ਪ੍ਰਸ਼ਨ ਹੈ ਕਿ ਇਸ ਭੱਟਕਦੇ ਹੋਏ ਮਨ ਨੂੰ ਕਿਵੇਂ ਇਕਾਗਰ ਕੀਤਾ ਜਾਵੇ? ਤੀਸਰਾ ਪ੍ਰਸ਼ਨ ਹੈ ਕਿ ਗੁਰੂ ਦੇ ਦਰ 'ਤੇ ਜਾਣ ਵਾਲੀ ਪਗਡੰਡੀ ਦੀ ਪ੍ਰਾਪਤੀ ਕਿਵੇਂ ਹੋਵੇ? ਅਸੀਂ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ- *ਸੋਈ ਦਸਿ ਉਪਦੇਸੜਾ* ਇਕ ਜਗਿਆਸੂ ਗੁਰਸਿੱਖ ਕੋਲੋਂ ਜਿਹੜਾ ਗੁਰੂ ਦੇ ਚਰਨਾਂ ਵਿਚ ਅਭੇਦ ਹੋਇਆ ਹੈ, ਉਸਦੇ ਚਰਨਾਂ ਵਿਚ ਬੈਠਕੇ ਬੇਨਤੀ ਕਰ ਰਿਹਾ ਹੈ। ਇਹ ਬੇਨਤੀ ਦੇ ਸ਼ਬਦ ਹਨ-

*ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥*

ਮੇਰਾ ਮਨ ਇਕ ਗੁਰੂ ਤੋਂ ਬਿਨਾਂ ਹੋਰ ਦੂਜੇ ਪਾਸੇ ਜਾਏ ਨਾ।

*ਇਹੁ ਮਨ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ॥*

ਜੇ ਮੇਰੇ ਮਨ ਨੂੰ ਇਕਾਗਰ ਕਰ ਦੇਵੇਂ ਤਾਂ ਮੈਂ ਆਪਣਾ ਮਨ ਤੇਰੇ ਚਰਨਾਂ ਵਿਚ ਭੇਟਾ ਰੱਖ ਦੇਵਾਂ। ਮੈਨੂੰ ਪ੍ਰਭੂ ਦੇ ਦੱਰ 'ਤੇ ਜਾਣ ਵਾਲਾ ਮਾਰਗ ਤੁਸੀਂ ਦੱਸ ਦਿਉ। ਅੱਗੋਂ ਜਿਸਨੇ ਇਸਦੀ ਪ੍ਰਾਪਤੀ ਕੀਤੀ ਸੀ ਤੇ ਉਸਨੇ ਉੱਤਰ ਬਹੁਤ ਸੋਹਣਾ ਭਾਵ-ਪੂਰਤ ਦਿੱਤਾ, ਕਹਿਣ ਲੱਗੇ-

*ਇਤੁ ਮਾਰਗਿ ਚਲੇ ਭਾਈਅੜੇ*

ਜੇ ਤੂੰ ਪੁੱਛਣਾ ਚਾਹੁੰਦਾ ਹੈਂ ਮੈਨੂੰ ਕਿ ਮਾਰਗ ਦੱਸ। ਕਹਿੰਦੇ ਹਨ ਹੇ ਮੇਰੇ ਭਰਾਵਾ! ਜੇ ਇਸ ਮਾਰਗ 'ਤੇ ਚੱਲਣਾ ਹੈ ਤਾਂ ਆਪਣੀ ਮੱਤ ਨਾਲ ਨਹੀਂ, ਜੇ ਤੂੰ ਸੱਚਮੁਚ ਪ੍ਰਭੂ ਦੇ ਘਰ ਦੀ ਜਗਿਆਸਾ ਰੱਖਕੇ ਆਇਆ ਹੈਂ ਤਾਂ ਗੁਰੂ ਦੇ ਦੱਸੇ ਹੋਏ ਮਾਰਗ 'ਤੇ ਚੱਲਣਾ ਸ਼ੁਰੂ ਕਰ ਦੇ।

*ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ॥*

(ਅੰਗ ੭੬੩)

ਜੋ ਗੁਰੂ ਕਹਿੰਦਾ ਹੈ ਉਸ ਕੰਮ ਨੂੰ ਕਰ।

*ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥*

ਜੇ ਗੁਰੂ ਦੇ ਮਾਰਗ 'ਤੇ ਚੱਲਣਾ ਹੈ ਤਾਂ ਆਪਣੇ ਮਨ ਦੀ ਮੱਤ ਨੂੰ ਤੂੰ ਤਿਆਗ ਦੇ।

ਜਿਹੜਾ ਇਕ ਪ੍ਰਮਾਤਮਾ ਨੂੰ ਛੱਡ ਕੇ ਤੇਰਾ ਮਨ ਦਿਨ ਰਾਤ ਦੂਜੇ ਭਾਓ ਵਿਚ ਖਚਤ ਹੈ, ਇਸ ਦਵੈਸ਼ ਨੂੰ ਆਪਣੇ ਅੰਦਰੋਂ ਕੱਢ ਦੇ।

*ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥*

(ਅੰਗ ੭੬੩)

ਇਸ ਮਾਰਗ 'ਤੇ ਚੱਲੇਂਗਾ ਤਾਂ ਤੈਨੂੰ ਵਾਹਿਗੁਰੂ ਜੀ ਦੇ ਦਰਸ਼ਨ ਹੋਣਗੇ। ਇਸਦਾ ਮਤਲਬ ਕਿ ਗੁਰੂ ਦੇ ਬਚਨ ਮੰਨਣ ਤੋਂ ਬਿਨਾਂ ਪ੍ਰਭੂ ਦੇ ਘਰ ਦੀ ਪ੍ਰਾਪਤੀ ਨਹੀਂ।

*ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥*

(ਅੰਗ ੯੧੮)

ਹੇ ਪ੍ਰਭੂ ਦੇ ਸੰਤ ਜਨੋਂ! ਆਉ, ਉਸ ਅਕੱਥ ਪ੍ਰਮਾਤਮਾ ਦੀ ਅਸੀਂ ਕਹਾਣੀ ਕਰੀਏ। ਮੇਰੇ ਕ੍ਰਿਪਾਲੂ ਦਾਤਾ ਜੀ ਨੇ ਅੰਮ੍ਰਿਤ ਬਾਣੀ ਵਿਚ ਕ੍ਰਿਪਾਲਤਾ ਵੀ ਕੀਤੀ ਹੈ-

*ਕਥਨਾ ਕਥੀ ਨਾ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥*

(ਜਪੁਜੀ ਸਾਹਿਬ)

ਜੇ ਕੋਈ ਕਥਨ ਦਾ ਯਤਨ ਕਰੇ, ਉਸਨੂੰ ਕਿੰਨਾ-ਕੁ ਕਥ ਸਕਦਾ ਹੈ? ਬਾਬਾ ਜੀ ਨੇ ਕਿਹਾ-

*ਕਥਨੀ ਕਹਿ ਭਰਮੁ ਨ ਜਾਈ॥ ਸਭ ਕਥਿ ਕਥਿ ਰਹੀ ਲੁਕਾਈ॥*

(ਅੰਗ ੬੫੫)

ਸੰਸਾਰ ਦੇ ਲੋਕ ਯਤਨ ਪਏ ਕਰਦੇ ਹਨ ਉਸਨੂੰ ਬਿਆਨ ਕਰਨ ਦਾ, ਪਰ ਜਿਹੜਾ ਹੈ ਅਕਥ, ਜਿਸਨੂੰ ਕੋਈ ਕਥ ਨਹੀਂ ਸਕਦਾ। ਹਜ਼ੂਰ ਨੇ ਕ੍ਰਿਪਾ ਕੀਤੀ ਕਿ ਜਿਹੜੇ ਕਥਨ ਕਰਨੇ ਵਾਲੇ ਸਨ, ਇਹ ਸੰਸਾਰ 'ਤੇ ਅਨੇਕਾਂ ਆਏ। ਆਪਣੇ ਸਮੇਂ ਅਨੁਸਾਰ ਉਹ ਰੱਬ ਬਾਰੇ ਬਹੁਤ ਕੁਝ ਕਹਿ ਕੇ ਵੀ ਗਏ। ਪਰ ਸਾਰੀ ਜ਼ਿੰਦਗੀ ਉਹ ਰੱਬ ਨੂੰ ਕੱਥਦੇ ਅੰਤ ਉਹ ਵੀ ਇਸ ਗੱਲ 'ਤੇ ਮੋਹਰ ਲਗਾ ਕੇ ਚਲੇ ਗਏ ਕਿ ਸਾਰਾ ਜੀਵਨ ਰੱਬ ਨੂੰ ਕਥਿਆ ਹੈ ਪਰ ਇੰਨਾ ਕਥਨ ਦੇ ਬਾਵਜੂਦ ਵੀ ਉਸਨੂੰ ਪੂਰਾ ਕਥਿਆ ਨਹੀਂ ਜਾ ਸਕਦਾ।

*ਕੇਤੇ ਆਖਹਿ ਆਖਣਿ ਪਾਹਿ॥* (ਜਪੁਜੀ ਸਾਹਿਬ)

ਆਖਹਿ ਦਾ ਅੱਖਰੀ ਅਰਥ ਕਥਨਾ ਹੈ ਤੇ ਆਖਣ ਦਾ ਅਰਥ ਹੈ ਬੋਲਣਾ। ਇਹ ਅਨੇਕਾਂ ਅਜਿਹੇ ਹਨ ਜਿਹੜੇ ਉਸਨੂੰ ਆਖਦੇ ਪਏ ਹਨ, ਅਨੇਕਾਂ ਅਜਿਹੇ ਹਨ ਜਿਹੜੇ ਆਖਣ ਦਾ ਯਤਨ ਕਰਦੇ ਹਨ ਤੇ ਅਨੇਕਾਂ ਅਜਿਹੇ ਹਨ ਜਿਹੜੇ ਉਸਨੂੰ ਆਖ ਆਖ ਕੇ ਦੁਨੀਆਂ ਤੋਂ ਕੂਚ ਕਰ ਗਏ। ਜਿੰਨੇ ਵੀ ਰੱਬ ਨੇ ਅੱਜ ਤੱਕ ਸਿਫਤ ਕਰਨ ਵਾਲੇ ਪੈਦਾ ਕੀਤੇ ਹਨ, ਜੇ ਇੰਨੇ ਰੱਬ ਨੂੰ ਕਥਨ ਕਰਨ ਵਾਲੇ ਇਕੋ ਦਮ ਹੋਰ ਵੀ ਪੈਦਾ ਹੋ ਜਾਣ ਤਾਂ ਬਾਬਾ ਨਾਨਕ ਜੀ ਕਹਿੰਦੇ ਹਨ ਕਿ ਉਸ ਪਿਆਰੇ ਪ੍ਰਭੂ ਨੂੰ ਤਿੱਲ ਮਾਤਰ ਵੀ ਤੂੰ ਕੱਥ ਨਹੀਂ ਸਕਦਾ।

ਸਾਹਿਬ ਨੇ ਕਿਹਾ-

*ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥*

(ਅੰਗ ੭੯੫)

ਕਹਿੰਦੇ ਹਨ ਮੈਂ ਕਿੰਨਾ-ਕੁ ਤੈਨੂੰ ਕਥਾਂ, ਮੇਰੇ ਕੋਲ ਸਮਰੱਥਾ ਹੀ ਨਹੀਂ। ਗੁਰੂ ਨੂੰ ਪਾਉਣ ਦਾ ਵਸੀਲਾ ਇਕੋ ਹੈ ਕਿ ਆਪਣਾ ਮਨ, ਤਨ, ਧਨ ਗੁਰੂ ਨੂੰ ਸੌਂਪ ਦਿੱਤਾ ਜਾਏ। ਇਥੇ ਹੀ ਬਸ ਨਹੀਂ, ਜੇ ਇਹ ਤਿੰਨੇ ਗੱਲਾਂ ਰੱਬ ਨੂੰ ਦੇ ਦਿੱਤੀਆਂ ਤਾਂ ਫਿਰ ਆਪਣੀ ਮਰਜ਼ੀ ਤਾਂ ਨਹੀਂ ਚੱਲੇਗੀ। ਚੱਲੇਗੀ ਤਾਂ ਗੁਰੂ ਦੀ ਮਰਜ਼ੀ ਹੀ। ਦੇਖੋ, ਅਸੀਂ ਕੋਈ ਜ਼ਮੀਨ ਦਾ ਟੁੱਕੜਾ ਹੈ ਵੇਚ ਦਿੰਦੇ ਹਾਂ ਕਿਸੇ ਕੋਲ। ਚਾਹੇ ਉਹ ਖੇਤੀ ਵਾਲੀ ਜ਼ਮੀਨ ਹੋਵੇ ਭਾਵੇਂ ਉਹ ਵਸੇਬੇ ਵਾਲੀ ਜ਼ਮੀਨ ਹੋਵੇ, ਜਿਹੜੀ ਜ਼ਮੀਨ ਦਾ ਆਪਾਂ ਪੈਸਾ ਲੈ ਕੇ ਉਸ ਜ਼ਮੀਨ ਨੂੰ ਕਿਸੇ ਕੋਲ ਵੇਚ ਦੇਈਏ ਤੇ ਖ਼ਰੀਦਣ ਵਾਲਾ ਉਸ ਜ਼ਮੀਨ ਦੀ ਦੌਲਤ ਦੇ ਕੇ ਜ਼ਮੀਨ ਨੂੰ ਖ਼ਰੀਦ ਲਵੇ ਤੇ ਪਰਤ ਕੇ ਜਿਸ ਧਰਤੀ ਨੂੰ ਆਪਾਂ ਵੇਚਿਆ ਸੀ ਤੇ 2 ਸਾਲ ਬਾਅਦ ਅਸੀਂ ਇਹ ਕਹੀਏ ਕਿ ਤੂੰ ਇਥੇ ਘਰ ਕਿਉਂ ਬਣਾ ਲਿਆ? ਤੂੰ ਇਸ ਖੇਤ ਵਿਚ ਇਹ ਫ਼ਸਲ ਕਿਉਂ ਬੀਜੀ? ਜਿਸਨੇ ਖ਼ਰੀਦੀ ਹੈ, ਉਹ ਪੁੱਛੇਗਾ ਤੂੰ ਕੌਣ ਹੈਂ ਮੈਨੂੰ ਪ੍ਰਸ਼ਨ ਕਰਨਾ ਵਾਲਾ? ਜੇ ਆਪਾਂ ਕਹੀਏ ਸਾਲ ਪਹਿਲਾਂ ਮੇਰੀ ਜ਼ਮੀਨ ਸੀ ਤਾਂ ਖ਼ਰੀਦਣ ਵਾਲੇ ਦਾ ਉੱਤਰ ਹੋਵੇਗਾ ਪਹਿਲਾਂ ਤੇਰੀ ਜ਼ਰੂਰ ਸੀ ਪਰ ਪਿਆਰਿਆ ਜਦੋਂ ਤੂੰ ਮੈਨੂੰ ਵੇਚ ਦਿੱਤੀ, ਇਸਦੇ ਬਦਲੇ ਤੂੰ ਮੁੱਲ ਲੈ ਲਿਆ, ਜਿਹੜੀ ਚੀਜ਼ ਵੇਚ ਦਿੱਤੀ ਜਾਏ, ਜਿਸਨੇ ਖ਼ਰੀਦੀ ਹੈ ਉਸਦੀ ਮਰਜ਼ੀ ਹੈ ਖੇਤ ਵਿਚ ਕੰਡੇ ਬੀਜੇ ਜਾਂ ਫੱਲ ਬੀਜੇ। ਵੇਚਣ ਵਾਲੇ ਦਾ ਹੁਣ ਉਸ ਧਰਤੀ 'ਤੇ ਕੋਈ ਹੱਕ ਨਹੀਂ।

ਮੇਰੇ ਧੰਨ ਗੁਰੂ ਅਮਰਦਾਸ ਦੇ ਬਚਨ ਹਨ ਕਿ ਸਭ ਕੁਝ ਗੁਰੂ ਦੇ ਚਰਨਾਂ ਵਿਚ ਸੌਂਪ ਦੇ ਤੇ ਹੁਣ ਜਿਸ ਗੁਰੂ ਦੇ ਚਰਨਾਂ ਵਿਚ ਤੂੰ ਤਨ, ਧਨ, ਮਨ ਸੌਂਪਿਆ ਹੈ, ਉਸ ਗੁਰੂ ਦੀ ਮਰਜ਼ੀ ਹੀ ਤਨ 'ਤੇ ਚੱਲੇਗੀ, ਮਨ 'ਤੇ ਚੱਲੇਗੀ ਤੇ ਉਸ ਗੁਰੂ ਦੀ ਮਰਜ਼ੀ ਨਾਲ ਹੀ ਧਨ ਦੀ ਵਰਤੋਂ ਹੋਵੇਗੀ। ਗੁਰੂ ਦੇ ਹੁਕਮ ਨੂੰ ਮੰਨੀਏ ਤਾਂ ਉਸਦੀ ਪ੍ਰਾਪਤੀ ਹੁੰਦੀ ਹੈ। ਜਗਿਆਸੂ ਦਾ ਕੰਮ ਕੇਵਲ ਗੁਰੂ ਅੱਗੇ ਸਿਰ ਝੁਕਾ ਕੇ ਹੁਕਮ ਮੰਨਣਾ ਹੈ। ਜਗਿਆਸੂ ਦਾ ਕੰਮ ਗੁਰੂ ਦੇ ਦਿੱਤੇ ਹੋਏ ਹੁਕਮ ਦੇ ਉੱਪਰ ਕਾਂਟ-ਛਾਂਟ ਕਰਨਾ ਨਹੀਂ। ਸੱਚ ਜਾਣੋ, ਗੁਰੂ ਕੋਲ ਹੀ ਜੁਗਤੀ ਹੈ, ਜਿਹੜਾ ਸਾਡੇ ਅੰਦਰ ਨੂੰ ਟਿਕਾਅ ਸਕਦਾ ਹੈ।

ਅੱਜ ਤੱਕ ਜਿਤਨੇ ਵੀ ਮਹਾਂਪੁਰਸ਼, ਅਵਤਾਰ ਹੋਏ ਹਨ, ਲਗਪਗ ਬਹੁਤਿਆਂ ਨੇ ਇਸ ਸੰਸਾਰ ਵਿਚ ਆ ਕੇ ਕੋਈ ਨਾ ਕੋਈ ਗੁਰੂ ਧਾਰਨ ਕੀਤਾ ਹੈ। ਨਾਰਦ ਜੀ ਰੋਜ਼ ਸਭਾ ਵਿਚ ਪਹੁੰਚਦੇ ਤੇ ਜਦੋਂ ਉਹ ਦੇਵਤਿਆਂ ਦੀ ਸਭਾ ਤੋਂ ਬਾਹਰ ਹੁੰਦੇ ਹਨ, ਤਾਂ ਜਿਸ ਜਗ੍ਹਾ 'ਤੇ ਨਾਰਦ ਬੈਠਦੇ ਸਨ ਉਸ ਥਾਂ ਤੋਂ ਮਿੱਟੀ ਪੁੱਟ ਕੇ ਉਸ ਮਿੱਟੀ ਨੂੰ ਬਾਹਰ ਸੁੱਟਿਆ ਜਾਂਦਾ ਹੈ। ਜਦੋਂ ਸਭਾ ਵਿਚ ਆਉਂਦੇ ਹਨ ਤਾਂ ਉਹਨਾਂ ਦਾ ਅਦਬ ਬੜਾ ਤੇ ਜਦੋਂ ਸਭਾ ਤੋਂ ਜਾਣ ਲੱਗਦੇ ਹਨ ਤਾਂ ਉਹਨਾਂ ਦੀ ਪਿੱਠ ਪਿੱਛੇ ਜਿੱਥੇ ਉਹ ਬੈਠਦੇ ਸਨ, ਉਸ ਥਾਂ ਤੋਂ ਜ਼ਮੀਨ ਨੂੰ ਪੁੱਟ ਕੇ

ਮਿੱਟੀ ਬਾਹਰ ਸੁੱਟੀ ਜਾਂਦੀ ਹੈ। ਇਕ ਦਿਨ ਜਦੋਂ ਉਹ ਸਭਾ ਵਿਚੋਂ ਉੱਠ ਕੇ ਗਏ ਤੇ ਕਿਸੇ ਸੱਜਣ ਨੇ ਰਸਤੇ ਵਿਚ ਇਹ ਸ਼ਬਦ ਕਹਿ ਦਿੱਤੇ ਕਿ ਨਾਰਦ ਜੀ, ਤੁਹਾਡਾ ਸਭਾ ਵਿਚ ਅਦਬ ਬਹੁਤ ਹੁੰਦਾ ਹੈ, ਪਰ ਚੇਤੇ ਰੱਖੋ ਜਦੋਂ ਤੁਸੀਂ ਸਭਾ ਤੋਂ ਬਾਹਰ ਨਿਕਲਦੇ ਹੋ, ਉਸ ਤੋਂ ਬਾਅਦ ਜਿਸ ਧਰਤੀ 'ਤੇ ਜਾ ਕੇ ਤੁਸੀਂ ਬੈਠਦੇ ਹੋ, ਉਸ ਧਰਤੀ ਦੀ ਮਿੱਟੀ ਨੂੰ ਪੁੱਟ ਕੇ ਸਭਾ ਤੋਂ ਬਾਹਰ ਸੁੱਟਿਆ ਜਾਂਦਾ ਹੈ। ਨਾਰਦ ਜੀ ਦੇ ਚਿੱਤ ਵਿਚ ਆਇਆ ਕਿ ਇਕ ਪਾਸੇ ਇੰਨਾ ਅਦਬ ਕਰਦੇ ਹਨ ਤੇ ਜਦੋਂ ਮੈਂ ਤੁਰ ਪੈਂਦਾ ਹਾਂ ਤਾਂ ਜਿਸ ਧਰਤੀ 'ਤੇ ਮੈਂ ਬੈਠਦਾ ਹਾਂ ਉਸ ਜ਼ਮੀਨ ਦੀ ਮਿੱਟੀ ਪੁੱਟ ਕੇ ਸੁੱਟ ਦੇਣੀ, ਕੀ ਔਗੁਣ ਹੈ ਮੇਰੇ ਵਿਚ?

ਦੂਸਰੇ ਦਿਨ ਆਏ, ਸਭਾ ਵਿਚ ਬੈਠੇ ਹਨ, ਗਿਆਨ ਗੋਸ਼ਟ ਉਸੇ ਤਰ੍ਹਾਂ ਹੋਈ ਪਰ ਜਦੋਂ ਉਹ ਜਾਣ ਲੱਗੇ, ਉਹਨਾਂ ਸਭਾ ਵੱਲ ਪਿੱਠ ਕੀਤੀ ਤੇ ਪਿੱਛੋਂ ਜਿਸ ਸਥਾਨ 'ਤੇ ਬੈਠੇ ਸਨ, ਉਸਦੀ ਮਿੱਟੀ ਨੂੰ ਪੁੱਟ ਕੇ ਸਭਾ ਤੋਂ ਬਾਹਰ ਸੁੱਟ ਦਿੱਤਾ ਗਿਆ। ਜਦੋਂ ਮਿੱਟੀ ਸਭਾ ਤੋਂ ਬਾਹਰ ਸੁੱਟੀ, ਉਸੇ ਵੇਲੇ ਨਾਰਦ ਜੀ ਫਿਰ ਪਿਛਾਂਹ ਪਰਤ ਆਏ। ਮਿੱਟੀ ਸੁੱਟ ਕੇ ਅਜੇ ਆ ਹੀ ਰਹੇ ਸਨ ਕਿ ਉਹਨਾਂ ਪ੍ਰਸ਼ਨ ਕੀਤਾ- ਮੈਂ ਕੋਈ ਸ਼ੂਦਰ ਹਾਂ? ਸਭਾ ਵਿਚ ਖੜੇ ਹੋ ਕੇ ਸਾਰੇ ਦੇਵਾਂ ਨੇ ਕਿਹਾ ਨਹੀਂ। ਕਹਿਣ ਲੱਗੇ ਤੁਸੀਂ ਵਿਦਵਾਨ ਹੋ, ਪ੍ਰਭੂ ਦੀ ਭਗਤੀ ਦੀ ਗੱਲ ਕਰਦੇ ਹੋ, ਮਿੱਟੀ ਇਸ ਕਰਕੇ ਸੁੱਟਦੇ ਹਾਂ, ਕਿਉਂਕਿ ਅਜੇ ਤੱਕ ਤੁਸੀਂ ਗੁਰੂ ਵਾਲੇ ਨਹੀਂ ਬਣੇ। ਤੁਹਾਡਾ ਗੁਰੂ ਕੌਣ ਹੈ? ਜੇ ਗੁਰੂ ਨਹੀਂ ਤਾਂ ਸਿਆਣਪ ਅਕਲ ਜਿੰਨੀ ਵੀ ਹੋਵੇ, ਰੱਬ ਦੇ ਘਰ ਦਾ ਵਿਧਾਨ ਹੈ ਕਿ ਗੁਰੂ ਤੋਂ ਬਿਨਾਂ ਰੱਬ ਦੇ ਘਰ ਪ੍ਰਾਪਤੀ ਨਹੀਂ। ਕਹਿਣ ਲੱਗੇ ਤੁਹਾਡਾ ਗੁਰੂ ਕੋਈ ਨਹੀਂ। ਸਿਆਣੇ ਸਨ, ਇਕੋ ਦਮ ਗੱਲ ਸਮਝ ਗਏ। ਇਹ ਨਹੀਂ ਕਿ ਕੋਈ ਗੁਰੂ ਧਾਰਨ ਕਰਨ ਵਾਲੀ ਗੱਲ ਕਰੇ ਤੇ ਅੱਗੋਂ ਗੁੱਸੇ ਵਿਚ ਆ ਕੇ ਬੋਲਣ ਲੱਗ ਪੈਣ। ਕਹਿਣ ਲੱਗੇ ਗੁਰੂ ਕਿਸਨੂੰ ਧਾਰਨ ਕਰਾਂ? ਉਹਨਾਂ ਕਿਹਾ ਇਹ ਤੁਸੀਂ ਫੈਸਲਾ ਕਰਨਾ ਹੈ ਕਿ ਕਿਸਨੂੰ ਆਪਣੀ ਜ਼ਿੰਦਗੀ ਦੀ ਲਗਾਮ ਫੜਾਣੀ ਹੈ।

ਨਾਰਦ ਜੀ ਇਹ ਸੁਣ ਕੇ ਤੁਰ ਪਏ। ਚਿੱਤ ਵਿਚ ਆਇਆ ਕਿ ਜਿਹੜਾ ਅੱਜ ਸਵੇਰੇ ਮਿਲ ਗਿਆ ਉਸਨੂੰ ਹੀ ਗੁਰੂ ਧਾਰਨ ਕਰ ਲੈਣਾ ਹੈ। ਤੁਰਦੇ ਰਹੇ ਤੇ ਸਵੇਰੇ ਉਹਨਾਂ ਨੂੰ ਕਾਲੂ ਝੀਵਰ ਦੀ ਮਿਲਣੀ ਪਹਿਲਾਂ ਹੋਈ। ਸ਼ਿਕਾਰੀ ਸੀ, ਜਾਲ ਫੈਲਾ ਕੇ ਪੰਛੀ ਫੜਦਾ ਸੀ। ਨਾਰਦ ਜੀ ਨੇ ਉਸਦੇ ਚਰਨਾਂ ਵਿਚ ਪ੍ਰਣਾਮ ਕੀਤਾ। ਪ੍ਰਣਾਮ ਕਰਕੇ ਉਸ ਸ਼ਿਕਾਰੀ ਨੂੰ ਇਹ ਸ਼ਬਦ ਕਹਿ ਦਿੱਤੇ ਕਿ ਅੱਜ ਤੋਂ ਬਾਅਦ ਤੁਸੀਂ ਮੇਰੇ ਮੁਰਸ਼ਦ ਹੋ। ਵਾਪਿਸ ਸਭਾ ਵਿਚ ਆਏ। ਅੱਜ ਉਹਨਾਂ ਦੀ ਇੱਜ਼ਤ ਵੀ ਬਹੁਤ ਕੀਤੀ ਗਈ। ਸਭਾ ਵਿਚ ਅੱਜ ਕਿਸੇ ਨੇ ਮਿੱਟੀ ਵੀ ਨਹੀਂ ਪੁੱਟੀ, ਪਰ ਜਦੋਂ ਦੇਵ ਸਭਾ ਵਿਚ ਇਹ ਪੁੱਛਿਆ ਗਿਆ ਕਿ ਗੁਰੂ ਧਾਰਨ ਕਰ ਲਿਆ ਹੈ ਤਾਂ ਮੁਸਕਰਾ ਕੇ ਕਹਿਣ ਲੱਗੇ, ਗੁਰੂ ਤਾਂ ਧਾਰਨ ਕਰ ਲਿਆ ਹੈ, ਪਰ ਕੀ ਕਰੀਏ ਹੰਸਿਆਰਾ ਮਿਲਿਆ ਹੈ। ਹੰਸਿਆਰਾ ਦਾ ਅਰਥ ਹੈ ਹਿੰਸਾ ਕਰਨ ਵਾਲਾ। ਦੇਵ ਸਭਾ ਵਿਚੋਂ ਆਵਾਜ਼ ਆਈ - ਇਕ ਤਾਂ ਗੁਰੂ ਧਾਰਨ ਕੀਤਾ ਤੇ ਦੂਜਾ ਗੁਰੂ ਉੱਤੇ ਹੀ ਤਰਕ ਕਰਨ ਲੱਗ ਪਿਆ,



ਜਾ ਤੈਨੂੰ ਚੌਰਾਸੀ ਭੁਗਤਨੀ ਪਵੇਗੀ।

ਨਾਰਦ ਦਾ ਮਨ ਕੰਬ ਗਿਆ ਕਿ ਇਹ ਕੀ ਭਾਣਾ ਵਰਤ ਗਿਆ, ਹੁਣ ਚੌਰਾਸੀ ਦੇ ਗੇੜੇ ਵਿਚ ਪੈਣਾ ਪਵੇਗਾ। ਕਹਿਣ ਲੱਗੇ ਇਸਦਾ ਛੁਟਕਾਰਾ ਕਿਵੇਂ ਹੋਵੇ? ਤੇ ਉਸ ਵੇਲੇ ਅੱਗੋਂ ਆਵਾਜ਼ ਆਈ ਕਿ ਇਸ ਛੁਟਕਾਰੇ ਤੋਂ ਜੇ ਬਚਣਾ ਚਾਹੁੰਦਾ ਹੈਂ ਤਾਂ ਜਿਸਨੂੰ ਗੁਰੂ ਧਾਰਨ ਕੀਤਾ ਹੈ, ਉਸ ਕੋਲੋਂ ਪੁੱਛ ਕੇ ਆ ਕਿ ਇਹ ਚੌਰਾਸੀ ਕੋਲੋਂ ਬੱਚਣ ਦੀ ਜੁਗਤ ਕੀ ਹੈ? ਨਾਰਦ ਜੀ ਚੱਲੇ ਗਏ। ਅੱਜ ਜਿਸਨੂੰ ਗੁਰੂ ਧਾਰਨ ਕੀਤਾ ਸੀ, ਫਿਰ ਦੁਬਾਰਾ ਮਿਲੇ ਹਨ। ਉਸਨੇ ਗੁਰੂ ਵਾਲਾ ਆਪਣਾ ਰੋਲ ਅਦਾ ਕੀਤਾ ਤੇ ਨਾਰਦ ਜੀ ਨੇ ਉਸਦੇ ਚਰਨਾਂ ਵਿਚ ਝੁਕ ਕੇ ਨੱਤ-ਮਸਤਕ ਹੋ ਕੇ ਬੇਨਤੀ ਕੀਤੀ ਹੇ ਪ੍ਰਭੂ! ਸਰਾਪ ਦਿੱਤਾ ਗਿਆ ਹੈ ਕਿ ਤੈਨੂੰ ਪਰਤ ਕੇ ਚੌਰਾਸੀ ਭੁਗਤਨੀ ਪਵੇਗੀ। ਪੁੱਛਿਆ ਕਾਹਦਾ? ਚਰਨ ਫੜਕੇ ਕਹਿਣ ਲੱਗੇ ਤੁਹਾਡੇ ਉੱਤੇ ਸ਼ੱਕ ਕਰ ਬੈਠਾ। ਜਿਸਨੂੰ ਸ਼ਿਕਾਰੀ ਸਮਝਦਾ ਸੀ, ਉਹ ਬ੍ਰਹਮਨੇਸ਼ਟੀ, ਬ੍ਰਹਮ ਤੱਕ ਪਹੁੰਚਿਆ ਹੋਇਆ ਉਹ ਗੁਰੂ ਸੀ, ਕੇਵਲ ਸ਼ਿਕਾਰ ਵਾਲਾ ਤਾਂ ਇਕ ਭੇਸ ਸੀ ਕਿ ਬੰਦੇ ਦੇ ਅੰਦਰ ਦੀ ਦ੍ਰਿੜਤਾ ਕਿੰਨੀ-ਕੁ ਹੈ। ਕਹਿਣ ਲੱਗੇ ਤੈਨੂੰ ਜਿਸਨੇ ਚੌਰਾਸੀ ਦੇ ਗੇੜ ਦੀ ਗੱਲ ਕਹੀ ਹੈ, ਮਰ ਕੇ ਭੁਗਤਣ ਦੀ ਲੋੜ ਨਹੀਂ, ਅਸੀਂ ਜਿਉਂਦੇ ਜੀਅ ਹੀ ਤੇਰੀ ਭੁਗਤਾ ਦੇਵਾਂਗੇ ਇਸੇ ਤਨ ਵਿਚ।

ਹੁਣ ਇਹ ਜੁਗਤ ਗੁਰੂ ਕੋਲ ਹੈ। ਨਾਰਦ ਸਿਆਣਾ ਜ਼ਰੂਰ ਹੈ ਪਰ ਜਿਸ ਦਿਨ ਚੌਰਾਸੀ ਦੀ ਸਮੱਸਿਆ ਆ ਗਈ ਤਾਂ ਉਸਦਾ ਹੱਲ ਉਹਨਾਂ ਕੋਲ ਨਹੀਂ। ਪੁੱਛਿਆ ਕਿਵੇਂ ਭੁਗਤੀ ਜਾਏ? ਗੁਰੂ ਦਾ ਉੱਤਰ ਸੀ ਕਿ ਜਿਸਨੇ ਤੁਹਾਨੂੰ ਕਿਹਾ ਹੈ ਕਿ ਚੌਰਾਸੀ ਭੁਗਤਨੀ ਪਵੇਗੀ, ਉਸਨੂੰ ਤੁਸੀਂ ਕਹੋ ਕਿ ਮੈਨੂੰ ਚੌਰਾਸੀ ਦਾ ਨਕਸ਼ਾ ਧਰਤੀ 'ਤੇ ਬਣਾ ਕੇ ਦਿਖਾਉ। ਕਹਿਣ ਲੱਗੇ ਜਦੋਂ ਧਰਤੀ 'ਤੇ ਨਕਸ਼ਾ ਬਣਾ ਦਿੱਤਾ ਤਾਂ ਅਗਲਾ ਕੰਮ ਇਕ ਹੋਰ ਕਰੀਂ ਤੂੰ ਪੂਰਨ ਤੌਰ 'ਤੇ ਇਸ ਨਕਸ਼ੇ ਦੇ ਉਪਰ ਲੇਟ ਜਾਈਂ। ਲੇਟ ਲੇਟ ਕੇ ਆਪਣੇ ਤਨ ਦੇ ਨਾਲ ਨਕਸ਼ਾ ਮਿੱਟਾ ਦੇਈਂ ਤੇ ਸਮਝ ਜਾਣੀ, ਜੇ ਨਕਸ਼ਾ ਮਿੱਟ ਗਿਆ, ਚੌਰਾਸੀ ਆਪਣੇ ਆਪ ਹੀ ਮਿੱਟ ਜਾਏਗੀ।

ਦੂਸਰੇ ਦਿਨ ਆਏ ਤਾਂ ਅੱਜ ਨਾਰਦ ਦੇ ਨੇਤਰਾਂ ਵਿਚ ਚਮਕ ਸੀ। ਕਹਿਣ ਲੱਗੇ ਤੁਸੀਂ ਚੌਰਾਸੀ ਦਾ ਨਕਸ਼ਾ ਬਣਾਉ। ਜਦੋਂ ਉਹਨਾਂ ਨੇ ਚੌਰਾਸੀ ਦਾ ਨਕਸ਼ਾ ਬਣਾਇਆ, ਤਾਂ ਨਾਰਦ ਜੀ ਨੇ ਝਟ ਜ਼ਮੀਨ 'ਤੇ ਲੇਟ ਕੇ ਸਾਰੇ ਨਕਸ਼ੇ ਨੂੰ ਆਪਣੇ ਹੱਥਾਂ ਪੈਰਾਂ ਨਾਲ ਮਿੱਟਾ ਦਿੱਤਾ ਤੇ ਕਿਹਾ ਲਉ, ਤੁਸੀਂ ਮਰਨ ਤੋਂ ਬਾਅਦ ਚੌਰਾਸੀ ਦੀ ਗੱਲ ਕਰਦੇ ਹੋ, ਜਿਹੜੀ ਚੌਰਾਸੀ ਭੁਗਤਣੀ ਪਵੇਗੀ, ਅਸਾਂ ਕੁਝ ਮਿੰਟਾਂ ਵਿਚ ਚੌਰਾਸੀ ਦਾ ਨਕਸ਼ਾ ਹੀ ਮਿੱਟਾ ਦਿੱਤਾ ਹੈ। ਉਹਨਾਂ ਪੁੱਛਿਆ ਕਿ ਕੱਲ ਤੱਕ ਤੁਸੀਂ ਉਦਾਸ ਸੀ ਤੇ ਅੱਜ ਇੰਨੇ ਪ੍ਰਸੰਨ, ਇਹ ਚੌਰਾਸੀ ਮੇਟਣ ਦੀ ਜੁਗਤ ਕਿਸਨੇ ਦੱਸੀ? ਕਹਿਣ ਲੱਗੇ ਉਸ ਗੁਰੂ ਨੇ ਜਿਸਦੇ ਚਰਨਾਂ ਵਿਚ ਮੈਂ ਨੱਤਮਸਤਕ ਹੋਇਆ। ਅੱਗੋਂ ਆਵਾਜ਼ ਆਈ ਕਿ ਤੁਸੀਂ ਉਸਦੇ ਜਾਲ ਨੂੰ ਦੇਖਕੇ ਸ਼ੱਕ ਕਰੀ ਬੈਠੇ ਸੀ ਕਿ ਸ਼ਿਕਾਰੀ ਹੈ। ਸਿਆਣਪ ਤੇਰੇ ਕੋਲ ਬੜੀ ਸੀ ਪਰ ਚੌਰਾਸੀ ਮੇਟਣ ਦੀ ਜੁਗਤ ਤੇਰੇ ਕੋਲ ਨਹੀਂ, ਜੁਗਤ ਤੈਨੂੰ ਉਸੇ ਕੋਲੋਂ ਮਿਲੀ ਹੈ, ਜਿਸਨੂੰ ਤੂੰ ਆਪਣੀ ਜ਼ਿੰਦਗੀ ਸਮਰਪਿਤ ਕਰ ਦਿੱਤੀ ਹੈ।



ਗੁਰੂ ਤੋਂ ਬਿਨਾਂ ਚੌਰਾਸੀ ਮਿਟਾਉਣ ਦੀ ਕਿਸੇ ਕੋਲ ਜੁਗਤ ਨਹੀਂ। ਬੰਦੇ ਕੋਲ ਅਕਲ ਹੋਵੇ, ਇਲਮ ਹੋਵੇ ਪਰ ਇਲਮ ਹੋਣ ਦੇ ਬਾਵਜੂਦ ਵੀ ਗੁਰੂ ਤੋਂ ਬਿਨਾਂ ਰੂਹਾਨੀਅਤ ਦੀ ਮੰਜ਼ਿਲ ਤਹਿ ਨਹੀਂ ਹੋ ਸਕਦੀ। ਪਹਿਲੀ ਗੱਲ ਗੁਰੂ ਵਾਲਾ ਬਣੀਂ, ਦੂਜੀ ਗੱਲ ਗੁਰੂ 'ਤੇ ਸ਼ੱਕ ਨਾ ਕਰੀਂ ਤੇ ਤੀਜੀ ਗੱਲ ਜਿਸ ਸਮੱਸਿਆ ਨੂੰ ਤੂੰ ਬਹੁਤ ਵੱਡੀ ਜਾਣਦਾ ਹੈਂ ਜੇ ਪੂਰਾ ਗੁਰੂ ਮੇਹਰ ਕਰੇ ਤਾਂ ਉਸ ਮੁਸੀਬਤ ਨੂੰ ਇਕ ਮਿੰਟ ਵਿਚ ਕੱਟ ਸਕਦਾ ਹੈ। ਗੁਰੂ ਦਾ ਹੁਕਮ ਹੈ ਕਿ ਸੱਚੀ ਬਾਣੀ ਨੂੰ ਗਾਉ। ਗੁਰੂ ਦੀ ਮੇਹਰ ਤੋਂ ਬਿਨਾਂ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ, ਭਾਵੇਂ ਪ੍ਰਮਾਤਮਾ ਸਰਵ ਵਿਆਪਕ ਹੈ। ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਹੈ-

*ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ॥*

ਮੇਰਾ ਪਿਆਰਾ ਸੱਜਣ ਵਾਹਿਗੁਰੂ ਬਿਲਕੁਲ ਮੇਰੇ ਅੰਗ ਸੰਗ ਖਲੋਤਾ ਹੈ।

*ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ॥*

ਕਹਿੰਦੇ ਹਨ ਉਹ ਪਿਆਰਾ ਵਾਹਿਗੁਰੂ ਮੈਂ ਆਪਣੇ ਨੇਤਰਾਂ ਨਾਲ ਵੀ ਦੇਖਿਆ ਹੈ।

*ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ॥*

ਉਹ ਪਿਆਰਾ ਬਿਲਕੁਲ ਅੱਖਾਂ ਨਾਲ ਦਿੱਸਦਾ ਹੈ, ਘਟ ਘਟ ਵਿਚ ਸਮਾਇਆ ਹੋਇਆ ਹੈ। ਉਹ ਪਿਆਰਾ ਅੱਤ ਦੇ ਮਿਠਾਸ ਭਰੇ ਉਸਦੇ ਬਚਨ ਹਨ।

*ਨਾਲਿ ਹੋਵੰਦਾ ਲਹਿ ਨਾ ਸਕੰਦਾ ਸੁਆਉ ਨ ਜਾਣੈ ਮੂੜਾ॥*

ਜੇ ਪ੍ਰਮਾਤਮਾ ਬਿਲਕੁਲ ਨਾਲ ਹੈ ਤਾਂ ਫਿਰ ਉਸਦਾ ਰੱਸ ਸਾਨੂੰ ਕਿਉਂ ਨਹੀਂ ਆਉਂਦਾ? ਜਿਹੜਾ ਨੇਤਰਾਂ ਨਾਲ ਦਿੱਸਦਾ ਹੈ ਤਾਂ ਪੂਰਾ ਸੰਸਾਰ ਆਪਣੀਆਂ ਅੱਖਾਂ ਨਾਲ ਉਸਨੂੰ ਕਿਉਂ ਨਹੀਂ ਦੇਖ ਸਕਦਾ? ਗੁਰੂ ਨੇ ਬਚਨ ਕੀਤੇ ਕਿ ਹੈ ਉਹ ਨਾਲ ਪਰ ਉਸਦੀ ਪ੍ਰਾਪਤੀ ਨਹੀਂ ਹੋ ਰਹੀ। ਇਸਦਾ ਕਾਰਨ ਹੈ ਕਿ-

*ਮਾਇਆ ਮਦ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ॥*

ਆਪਣੇ ਅੰਦਰ ਨੂੰ ਪੁੱਛਕੇ ਦੇਖ ਤੇਰਾ ਅੰਦਰ ਮਾਇਆ ਦੇ ਨਸ਼ੇ ਵਿਚ ਚੂਰ ਹੋਇਆ ਪਿਆ ਹੈ। ਜਿੰਨੀਆਂ ਵੀ ਗੱਲਾਂ ਤੇਰਾ ਮਨ ਕਰਦਾ ਹੈ, ਸਿਰਫ਼ ਹੋਛੀਆਂ, ਫੋਕੀਆਂ ਹਨ।

*ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ॥*

(ਅੰਗ ੯੨੪)

ਹਰੀ ਸੱਜਣ ਹਰ ਇਕ ਦੇ ਨਜ਼ਦੀਕ ਹੈ, ਪਰ ਗੁਰੂ ਤੋਂ ਬਿਨਾਂ ਉਸਦੀ ਪ੍ਰਾਪਤੀ ਨਹੀਂ। ਗੁਰੂ ਧਾਰਨ ਕਰਨਾ ਜ਼ਰੂਰੀ ਕਿਉਂ ਹੈ? ਰੱਬ ਦੀ ਦਰਗਾਹ ਵਿਚ ਧੁਰੋਂ ਰੱਬ ਨੇ ਇਹ ਹੁਕਮ ਕਰ ਦਿੱਤਾ ਹੈ ਕਿ ਸਤਿਗੁਰੂ ਤੋਂ ਬਿਨਾਂ ਮੇਰਾ ਚਿੰਤਨ ਕੋਈ ਕਰ ਨਹੀਂ ਸਕਦਾ। ਜਿਸਨੂੰ ਸਮਰੱਥ ਗੁਰੂ ਮਿਲ ਗਿਆ ਤੇ ਉਸਦੇ ਅੰਦਰ ਪ੍ਰਮਾਤਮ ਟਿੱਕ ਗਿਆ। ਜਿਸ ਅੰਦਰ ਪ੍ਰਮਾਤਮਾ

ਟਿੱਕ ਗਿਆ ਉਸਦੀ ਲਿਵ ਦਿਨ ਰਾਤ ਪ੍ਰਭੂ ਦੇ ਚਰਨਾਂ ਵਿਚ ਜੁੜੀ ਰਹੀ। ਜਿਹੜਾ ਲਿਵ ਲਾਉਂਦਾ ਹੈ, ਉਸਦਾ ਸੁਭਾਅ ਕੀ ਹੈ? ਉਹ ਇਕ ਇਕ ਸੁਆਸ ਪਿਆਰੇ ਦੇ ਨਾਮ ਨੂੰ ਅਰਪਨ ਕਰਦਾ ਹੈ। ਜਿਸ ਉੱਪਰ ਸਾਈਂ ਦੀ ਕ੍ਰਿਪਾ ਹੋਵੇ, ਉਹ ਸਤਿਗੁਰੂ ਦੇ ਚਰਨਾਂ ਨਾਲ ਜੁੜਦਾ ਹੈ। ਉਸਦੇ ਜਨਮ ਮਰਨ ਦਾ ਭਉ ਕੱਟਿਆ ਜਾਂਦਾ ਹੈ ਜੇਕਰ ਸਮਰੱਥ ਗੁਰੂ ਦੀ ਉਸ ਉੱਪਰ ਨਦਰ ਹੋ ਜਾਏ। ਕਹਿਣ ਲੱਗੇ ਸਿੱਖਾ! ਤੂੰ ਗੁਰੂ ਵਾਲਾ ਬਣ ਤਾਂ ਸਹੀ, ਤੇਰੇ ਲਈ ਕੋਈ ਰੁਕਾਵਟ ਨਹੀਂ ਬਣੇਗਾ। ਇਕ ਮਰਿਆਦਾ ਹੈ ਕਿ ਗੁਰੂ ਵਾਲਾ ਬਣਕੇ ਗੁਰੂ ਨੂੰ ਅੰਦਰ ਥਾਂ ਦੇਣ ਨਾਲ ਫਿਰ ਗੁਰੂ ਦਾ ਘਰ ਸਿੱਖ ਦਾ ਹੀ ਘਰ ਹੋ ਜਾਂਦਾ ਹੈ। ਅੰਦਰ ਥਾਂ ਨਾ ਦੇਈਏ ਤੇ ਹਜ਼ੂਰ ਨੂੰ ਕਹੀਏ ਕਿ ਬਾਹਰ ਪੀੜੀ ਜਿੰਨੀ ਥਾਂ ਦੇ ਦੇ।

ਜਿਨ੍ਹਾਂ ਨੇ ਗੁਰੂ ਦੀ ਟੇਕ ਲਈ, ਭਾਵੇਂ ਉਹ ਕਿੰਨਾ ਭੱਟਕਦੇ ਸਨ, ਗੁਰੂ ਨੇ ਉਹਨਾਂ ਨੂੰ ਭਗਤੀ ਨਾਲ ਜੋੜ ਦਿੱਤਾ। ਭਗਤੀ ਦਾ ਟਿਕਾਅ ਗੁਰੂ ਤੋਂ ਬਿਨਾਂ ਨਹੀਂ। ਕਹਿਣ ਲੱਗੇ ਪਿਆਰੇ ਜੇ ਤੂੰ ਪਾਰ ਹੋਣਾ ਹੈ, ਤਾਂ ਸਿਮਰਨ ਦੀ ਬੇੜੀ ਵਿਚ ਬੈਠ। ਪੱਥਰ ਪਾਰ ਹੋ ਜਾਂਦਾ ਹੈ ਜੇ ਬੇੜੀ ਵਿਚ ਬੈਠਾ ਹੋਵੇ। ਅੱਜ ਦੇ ਅੰਮ੍ਰਿਤ ਬਚਨ ਹਨ ਗੁਰੂ ਅਮਰਦਾਸ ਜੀ ਦੇ-

*ਬਿਨੁ ਸਤਿਗੁਰ ਭਗਤਿ ਨ ਹੋਵਈ*

ਸਤਿਗੁਰੂ ਤੋਂ ਬਿਨਾਂ ਪ੍ਰਮਾਤਮਾ ਦੀ ਭਗਤੀ ਨਹੀਂ। ਅਸੀਂ ਕਹਾਂਗੇ ਕਿ ਗੁਰੂ ਤੋਂ ਬਿਨਾਂ ਸਿੱਧੀ ਭਗਤੀ ਕਿਵੇਂ ਨਹੀਂ? ਉਦਾਹਰਨ ਮੈਂ ਦੇਵਾਂ, ਸਮੁੰਦਰ ਵਿਚ ਪਾਣੀ ਬਹੁਤ ਹੈ। ਪਰ ਜੇਕਰ ਕੋਈ ਬੰਦਾ ਸਿੱਧਾ ਜਾ ਕੇ ਸਮੁੰਦਰ ਦਾ ਪਾਣੀ ਪੀਣਾ ਸ਼ੁਰੂ ਕਰੇ ਤਾਂ ਉਸ ਬੰਦੇ ਦੀ ਪਿਆਸ ਨਹੀਂ ਬੁਝੇਗੀ। ਇਕ ਦਿਨ ਪਾਣੀ ਉਸਦੇ ਅੰਦਰ ਨੂੰ ਖੋਰਾ ਲਾ ਸਕਦਾ ਹੈ। ਉਸ ਪਾਣੀ ਵਿਚ ਜਿੰਨਾ ਮਰਜ਼ੀ ਕੋਈ ਟੁੱਬੀਆਂ ਮਾਰੇ ਪਰ ਪਰਤ ਕੇ ਜਿੰਨੀ ਦੇਰ ਤੱਕ ਬਾਹਰ ਇਸ਼ਨਾਨ ਨਹੀਂ ਕਰਦਾ, ਉਸਦੇ ਅੰਦਰ ਨੂੰ ਸ਼ਾਂਤੀ ਨਹੀਂ। ਬੱਦਲ ਬਣ ਕੇ ਆਏ ਤੇ ਉਹੀ ਪਾਣੀ ਵਰਸੇ ਤਾਂ ਜਿਹੜਾ ਖਾਰਾ ਸੀ ਉਹੀ ਮਿੱਠਾ ਲੱਗਣ ਲੱਗ ਪੈਂਦਾ ਹੈ। ਗੁਰੂ ਕੀ ਹੈ? ਅਸੀਂ ਵਾਹਿਗੁਰੂ ਵਾਹਿਗੁਰੂ ਕਰਦੇ ਹਾਂ, ਇਸਦਾ ਮਤਲਬ ਅਸੀਂ ਸਿੱਧਾ ਸਮੁੰਦਰ ਵੱਲ ਤੁਰੇ ਜਾਂਦੇ ਹਾਂ। ਪਿਆਰਿਆ! ਅਭੇਦ ਸਮੁੰਦਰ ਵਿਚ ਹੀ ਹੋਣਾ ਹੈ ਪਰ ਚੇਤੇ ਰੱਖੀਂ ਜਿਹੜਾ ਰੱਸ ਤੈਨੂੰ ਗੁਰੂ ਬੱਦਲ ਨੇ ਦੇ ਦੇਣਾ ਹੈ, ਉਹ ਰੱਸ ਤੈਨੂੰ ਆਪਣੇ ਆਪ ਜਾ ਕੇ ਨਹੀਂ ਮਿਲੇਗਾ।

*ਨਾਮਿ ਨ ਲਗੈ ਪਿਆਰੁ॥*

ਨਾਮ ਨਾਲ ਗੁਰੂ ਤੋਂ ਬਿਨਾਂ ਪਿਆਰ ਵੀ ਨਹੀਂ ਬਣਦਾ। ਅੰਦਰ ਦਾ ਪਿਆਰ ਤਾਂ ਬਣਦਾ ਹੈ ਜੇਕਰ ਗੁਰੂ ਨਾਲ ਪ੍ਰੇਮ ਕਰੇਂ। ਹਜ਼ੂਰ ਨੇ ਅੰਤਲੇ ਬਚਨ ਕਹੇ, ਪਿਆਰਿਆ! ਜੇ ਗੁਰੂ ਮਿਲ ਜਾਏ,

*ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ॥ ੩੯॥*

ਹੇ ਭਾਈ! ਜਿਨ੍ਹਾਂ ਨੇ ਗੁਰੂ ਨੂੰ ਪਿਆਰ ਕੀਤਾ, ਉਹਨਾਂ ਨੇ ਪ੍ਰਮਾਤਮਾ ਦੇ ਨਾਮ ਨੂੰ

ਅਰਾਧਿਆ ਹੈ। ਪ੍ਰਮਾਤਮਾ ਨੂੰ ਪਾਉਣਾ ਹੈ ਤਾਂ ਗੁਰੂ ਦੇ ਚਰਨਾਂ ਦੀ ਟੇਕ ਲੈ। ਗੁਰੂ ਤੋਂ ਬਿਨਾਂ ਰੱਬ ਦੀ ਪ੍ਰਾਪਤੀ ਨਹੀਂ। ਹੋਈਆਂ ਬੇਅੰਤ ਭੁੱਲਾਂ ਕ੍ਰਿਪਾਲੂ ਸਾਧਸੰਗਤਿ ਜੀ ਕ੍ਰਿਪਾ ਕਰਕੇ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨਮੁਖ ਬਾਲਕੁ ਬਿਰਧਿ ਸਮਾਨਿ ਹੈ

*ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ॥*
*ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਹੀ॥*
*ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ॥*
*ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ॥*
*ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ॥*
*ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ॥ ੪੫॥*

(ਅੰਗ ੧੪੧੮)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ ॥

ਪਰਮ ਸਨਮਾਨ ਯੋਗ ਸਾਧਸੰਗਤਿ ਜੀ! ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੀ ਅੰਮ੍ਰਿਤ ਰਸਨਾ ਤੋਂ ਉਚਾਰਨ ਕੀਤੇ ਹੋਏ ਅੰਮ੍ਰਿਤ ਬਚਨ ਵਿਚ ਸਾਹਿਬ ਕਹਿੰਦੇ ਹਨ ਕਿ ਮਨਮੁਖ ਬੰਦਾ ਬੱਚਾ ਹੋ ਕੇ ਵੀ ਬਿਰਧ ਦੀ ਤਰ੍ਹਾਂ ਕਮਜ਼ੋਰ ਹੈ। ਮਨੁੱਖ ਦੇ ਸਰੀਰਕ ਜੀਵਨ ਦੇ ਤਿੰਨ ਪੜਾਅ ਹਨ— ਬਚਪਨ, ਜਵਾਨੀ ਅਤੇ ਬੁਢੇਪਾ। ਮਨੁੱਖ ਆਪਣੇ ਬਚਪਨ ਵਿਚ ਜਵਾਨੀ ਦੀ ਆਸ 'ਤੇ ਜੀਉਂਦਾ ਹੈ। ਜਵਾਨੀ ਵਿਚ ਪਹੁੰਚ ਕੇ ਉਹ ਬੁਢੇਪੇ ਦੇ ਦਿਨਾਂ ਦੀ ਗੱਲ ਕਰਦਾ ਹੈ। ਪਰ ਜਿਸ ਵੇਲੇ ਮਨੁੱਖ ਦੇ ਸਾਹਮਣੇ ਬੁਢੇਪਾ ਆਉਂਦਾ ਹੈ, ਉਸ ਵੇਲੇ ਮੌਤ ਦੀ ਗੱਲ ਕਰਨ ਦੀ ਬਜਾਏ, ਉਹ ਆਪਣੇ ਬੀਤੇ ਹੋਏ ਸਮੇਂ ਨੂੰ ਚੇਤੇ ਕਰਕੇ ਆਪਣੇ ਬੁਢੇਪੇ ਦੇ ਦਿਨ ਬਤੀਤ ਕਰਨ ਲੱਗ ਪੈਂਦਾ ਹੈ।

ਸਾਹਿਬ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਬਜ਼ੁਰਗੀ ਦੀ ਅਵਸਥਾ ਨੂੰ ਬਿਆਨ ਵੀ ਕੀਤਾ ਹੈ ਤੇ ਕ੍ਰਿਪਾ ਕਰਕੇ ਇਹ ਵੀ ਜਣਾਇਆ ਹੈ ਕਿ ਕਿਹੜੇ ਸੱਜਣ ਹਨ ਜਿਹੜੇ ਬੁਢੇਪੇ ਵਿਚ ਵੀ ਅੰਦਰੋਂ ਅਡੋਲ ਰਹਿੰਦੇ ਹਨ ਤੇ ਕਿਹੜੇ ਸੱਜਣ ਹਨ ਜਿਨ੍ਹਾਂ ਦੀ ਬਾਲ ਉਮਰ, ਜਵਾਨੀ ਵਿਚ ਵੀ ਅੰਦਰ ਦੀ ਸੁਰਤ ਨਹੀਂ ਟਿੱਕਦੀ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਕੁਝ ਪ੍ਰਮਾਣ ਆਪ ਜੀ ਦੇ ਨਾਲ ਸਾਂਝੇ ਕਰਨੇ ਹਨ। ਬਾਬਾ ਫ਼ਰੀਦ ਸਾਹਿਬ ਜੀ, ਗੁਰੂ ਤੇਗ਼ ਬਹਾਦਰ ਸਾਹਿਬ ਜੀ, ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਰਸਨਾ ਤੋਂ ਉਚਾਰਣ ਕੀਤੇ ਹੋਏ

ਬਚਨ। ਗੁਰੂ ਤੇਗ਼ ਬਹਾਦਰ ਜੀ ਦਾ ਆਪਾਂ ਇਕ ਬਚਨ ਪੜ੍ਹਦੇ ਹਾਂ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*

*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ॥*

(ਅੰਗ ੧੪੨੯)

ਤਰਨਾਪੋ ਤਰਨ ਅਵੱਸਥਾ ਦਾ ਅੱਖਰੀ ਅਰਥ ਆਖਾਂਗੇ ਤਰਨ ਦਾ ਅਰਥ ਹੈ ਜਵਾਨ। ਤਰਨਾਪੋ ਜਿਹੜਾ ਜਵਾਨੀ ਦਾ ਸਮਾਂ ਸੀ। ਜਿਹੜਾ ਜੋਬਨ ਦਾ ਸਮਾਂ ਸੀ। ਜਿਸ ਵੇਲੇ ਤੇਰੇ ਸਰੀਰ ਵਿਚ ਤਾਕਤ ਸੀ, ਉਹ ਐਵੇਂ ਹੀ ਚਲਾ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਕਹਿ ਰਹੇ ਹਨ-

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*

ਜਰਾ ਦਾ ਅਰਥ ਹੈ ਬੁਢੇਪਾ ਤੇ ਬੁਢੇਪਾ ਨੇ ਤੇਰੇ ਤਨ ਉੱਤੇ ਫਤਹਿ ਪਾ ਲਈ ਹੈ। ਤੇਰੇ ਸਰੀਰ ਨੂੰ ਇਹਨੇ ਜਿੱਤ ਲਿਆ ਹੈ। ਤੇਰੇ ਸਰੀਰ ਨੂੰ ਬੁਢੇਪੇ ਨੇ ਕਾਬੂ ਕਰ ਲਿਆ ਹੈ। ਐਵੇਂ ਚਲਾ ਗਿਆ ਜਵਾਨੀ ਦਾ ਸਮਾਂ।

*ਕਹੁ ਨਾਨਕ ਭਜੁ ਹਰਿ ਮਨਾ*

ਤੇਗ਼ ਬਹਾਦਰ ਜੀ ਕਹਿ ਰਹੇ ਹਨ, ਮੈਂ ਤੈਨੂੰ ਕਹਿ ਰਿਹਾ ਹਾਂ ਹੇ ਮੇਰੇ ਮਨਾ! ਤੂੰ ਹਰੀ ਨੂੰ, ਪ੍ਰਭੂ ਨੂੰ, ਉਸ ਰਾਮ ਨੂੰ, ਵਾਹਿਗੁਰੂ ਨੂੰ, ਜੱਪ। ਕਿਉਂਕਿ

*ਅਉਧ ਜਾਤੁ ਹੈ ਬੀਤਿ॥*

ਜਿਹੜੀ ਉਮਰ ਪ੍ਰਮਾਤਮਾ ਨੇ ਤੈਨੂੰ ਦਿੱਤੀ। ਦੇਖ ਬੁਢੇਪਾ ਆ ਗਿਆ। ਤੇਰੀ ਜ਼ਿੰਦਗੀ ਦਾ ਬਹੁਤ ਸਮਾਂ ਜਿਹੜਾ ਹੈ, ਵਿਅਰਥ ਚਲਾ ਗਿਆ। ਤੇ ਅਗਲਾ ਬਚਨ ਹੈ-

*ਬਿਰਧਿ ਭਇਓ ਸੂਝੈ ਨਹੀ*

ਬੁਢੇਪਾ ਆ ਗਿਆ, ਹੁਣ ਕਿਸੇ ਗੱਲ ਦੀ ਸਮਝ ਨਹੀਂ ਪੈਂਦੀ ਪਈ। ਬੰਦੇ ਨੂੰ ਕੁਝ ਨਹੀਂ ਸੁਝਦਾ, ਕਿ ਉਹ ਕੀ ਕਰੇ, ਕਿਉਂਕਿ ਗਿਆ ਹੋਇਆ ਸਮਾਂ, ਬੀਤਿਆ ਹੋਇਆ ਵਕਤ, ਨਿਕਲੇ ਹੋਏ ਦਿਨ, ਲੰਘੀ ਹੋਈ ਆਰਬਲਾ, ਪਰਤ ਕੇ ਕਦੀ ਵੀ ਕਿਸੇ ਨੂੰ ਨਸੀਬ ਨਹੀਂ ਹੋਈ। ਇਕ ਸਿਆਣੇ ਵਿਦਵਾਨ ਨੇ ਬਹੁਤ ਸੋਹਣੇ ਸ਼ਬਦ ਕਹੇ ਹਨ।

*ਹੇ ਮੇਰੇ ਮੌਲਾ! ਤੇਰੀ ਦੁਨੀਆਂ ਫ਼ਾਨੀ ਦੇਖੀ।*

*ਹਰਿ ਚੀਜ਼ ਜਹਾਂ ਕੀ ਆਨੀ ਜਾਨੀ ਦੇਖੀ।*

*ਜੋ ਜਾ ਕੇ ਨਾ ਜਾਏ ਵੋਹ ਬੁਢੇਪਾ ਦੇਖਾ।*

*ਜੋ ਜਾ ਕੇ ਨਾ ਆਏ ਵੋਹ ਜਵਾਨੀ ਦੇਖੀ।*

ਹੈ ਤਾਂ ਸਾਰੀ ਚੀਜ਼ ਹੀ ਆਉਣ ਜਾਣ ਦੇ ਖੇਲ ਉੱਤੇ, ਪਰ ਹੇ ਮੇਰੇ ਪ੍ਰਮਾਤਮਾ ! ਬੁਢੇਪਾ ਆ ਜਾਏ ਤਾਂ ਇਹ ਬੰਦੇ ਨੂੰ ਨਾਲ ਲੈ ਕੇ ਜਾਂਦਾ ਹੈ ਤੇ ਜਵਾਨੀ ਚਲੀ ਜਾਏ ਇਹ ਫੇਰ ਪਰਤ ਕੇ ਫੇਰੇ ਨਹੀਂ ਪਾਉਂਦੀ। ਹਜ਼ੂਰ ਬਚਨ ਪਏ ਕਰਦੇ ਹਨ-

*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*

ਕੁਝ ਸਮਝ ਨਹੀਂ ਪੈਂਦੀ ਪਈ, ਸਾਹਮਣੇ ਮੌਤ ਪਈ ਦਿੱਸਦੀ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਕਹਿ ਰਹੇ ਹਨ-

*ਕਹੁ ਨਾਨਕ ਨਰ ਬਾਵਰੇ*

ਬਾਵਰੇ ਦਾ ਅੱਖਰੀ ਅਰਥ ਹੁੰਦਾ ਹੈ ਕਮਲਾ, ਝੱਲਾ, ਸ਼ੁਦਾਈ, ਕਹਿੰਦੇ ਹਨ ਹੇ ਬਾਵਰੇ ਬੰਦੇ! ਅਜੇ ਵੀ ਤੂੰ ਰੱਬ ਨੂੰ ਚੇਤੇ ਕਿਉਂ ਨਹੀਂ ਕਰਦਾ।

*ਕਿਉ ਨ ਭਜੈ ਭਗਵਾਨੁ॥*

(ਅੰਗ ੧੪੨੬)

ਤੂੰ ਕਿਉਂ ਨਹੀਂ ਪ੍ਰਮਾਤਮਾ ਨੂੰ ਜੱਪਦਾ ਪਿਆ ਤੇ ਜਦੋਂ ਬੁਢੇਪਾ ਆਇਆ ਤਾਂ ਉਸ ਅਵੱਸਥਾ ਨੂੰ ਬੜਾ ਸੋਹਣਾ ਬਾਬਾ ਫ਼ਰੀਦ ਜੀ ਨੇ ਆਪਣੀ ਰਚਨਾ ਵਿਚ ਕਿਹਾ ਹੈ-

*ਬੁਢਾ ਹੋਆ ਸੇਖ ਫਰੀਦ*

ਕਹਿਣ ਲੱਗੇ ਬੁਢੇਪਾ ਆ ਗਿਆ ਹੈ, ਪਰ ਚੇਤੇ ਰਖਿਉ ਉਹਨਾਂ ਦੀ ਬਜ਼ੁਰਗੀ ਵਿਚ ਵੀ ਸੁਰਤ ਜੁੜੀ ਹੋਈ ਹੈ। ਜੇ ਅੰਦਰ ਦੀ ਸੁਰਤ ਨਹੀਂ ਜੁੜੀ ਤਾਂ ਬੰਦਾ ਜਵਾਨੀ ਵਿਚ ਵੀ ਬੁਢੇਪੇ ਨੇ ਖਾ ਲਿਆ। ਤੇ ਪਿਆਰਿਉ ! ਜੇ ਅੰਦਰ ਪ੍ਰਭੂ ਦੇ ਚਰਨਾਂ ਵਿਚ ਸੁਰਤ ਜੁੜੀ ਹੈ ਤਾਂ ਬੁਢੇਪੇ ਵਿਚ ਵੀ ਬੰਦੇ ਦਾ ਅੰਦਰ ਜਵਾਨ ਹੈ। ਅੰਦਰ ਨਵਾਂ ਨਵੇਲਾ ਹੈ। ਪਰ ਬਾਬਾ ਜੀ ਨੇ ਬਾਹਰ ਦੇ ਬੁਢੇਪੇ ਦੀ ਤਰਸ ਯੋਗ ਜੋ ਹਾਲਤ ਹੈ, ਉਸ ਦਾ ਵਰਣਨ ਕਰਦਿਆਂ ਬਖ਼ਸ਼ਿਸ਼ ਕੀਤੀ ਕਿ

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥*

(ਅੰਗ ੧੩੮੦)

ਸਰੀਰ ਕੰਬਣ ਲੱਗ ਪਿਆ। ਹੱਥ ਪੈਰ ਕੰਬਣ ਲੱਗ ਪਏ। ਗੁਰੂ ਗ੍ਰੰਥ ਸਾਹਿਬ ਵਿਚ ਹਜ਼ੂਰ ਨੇ ਬਚਨ ਵੀ ਕਹੇ ਹਨ-

*ਚਰਨ ਸੀਸੁ ਕਰ ਕੰਪਨ ਲਾਗੇ*

ਪੈਰ ਕੰਬਦੇ ਪਏ ਹਨ। ਹੱਥ ਕੰਬਣ ਲੱਗ ਪਿਆ, ਸਿਰ ਵੀ ਕੰਬਣ ਲੱਗ ਪਿਆ। ਬਿਨਾਂ ਹਿਲਾਉਣ ਤੋਂ ਅੰਗ ਹਿਲੀ ਜਾ ਰਹੇ ਹਨ।

*ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ॥* (ਅੰਗ ੪੭੯)

ਤੇ ਅੱਖਾਂ ਵਿਚੋਂ ਏਨਾ ਪਾਣੀ ਝਰਦਾ ਪਿਆ ਹੈ ਕਿ ਉਸ ਪਾਣੀ ਦਾ ਅੰਤ ਕੋਈ ਨਹੀਂ।

*ਜਿਹਵਾ ਬਚਨੁ ਸੁਧੁ ਨਹੀ ਨਿਕਸੈ*

ਬੰਦਾ ਬੋਲਣ ਦਾ ਯਤਨ ਕਰਦਾ ਹੈ, ਵਿਦਵਾਨ ਬਹੁਤ ਸੀ, ਪਰ ਹੈਰਾਨਗੀ ਦੀ ਗੱਲ ਕਿ ਬੁਢੇਪੇ ਨੇ ਇਹਦੇ ਅਲਫ਼ਾਜ਼, ਇਹਦੇ ਸ਼ਬਦ, ਇਹਦੇ ਅੱਖਰਾਂ ਦਾ ਉਚਾਰਣ ਹੀ ਚੇਂਜ ਕਰ ਦਿੱਤਾ। ਸ਼ੁੱਧ ਬੋਲਣ ਦਾ ਯਤਨ ਕਰਦਾ ਹੈ, ਪਰ ਗਲੇ ਦੀ ਆਵਾਜ਼ ਹੀ ਬਾਹਰ ਨਹੀਂ ਨਿਕਲਦੀ। ਫਿਰ ਕਹਿਣ ਲੱਗੇ-

*ਤਬ ਰੇ ਧਰਮ ਕੀ ਆਸ ਕਰੈ॥*

(ਅੰਗ ੪੭੯)

ਹੁਣ ਇਸ ਬੰਦੇ ਤੋਂ ਕੀ ਆਸ ਕਰ ਸਕਦੇ ਹਾਂ। ਅਜੇ ਫ਼ੁਰਮਾਣ ਸਿਰਫ਼ ਬੁਢੇਪੇ ਸਬੰਧੀ ਬਾਣੀ ਵਿਚੋਂ ਆਇਆ ਹੈ। ਫਿਰ ਬੇਨਤੀ ਕਰਨੀ ਹੈ ਕਿ ਜਿਹੜਾ ਸਮਾਂ ਲੰਘ ਚੁੱਕਾ ਹੈ, ਉਹਨੂੰ ਪਛਤਾ ਕੇ ਵਰਤਮਾਨ ਨੂੰ ਤਬਾਹ ਨਾ ਕਰੀਏ। ਕਿਉਂਕਿ ਸਾਡਾ ਇਕ ਸੁਭਾਅ ਹੈ ਕਿ ਵਰਤਮਾਨ ਵਿਚ ਜਿਊਣ ਵਾਲਾ ਬੰਦਾ ਆਪਣੀ ਜ਼ਿੰਦਗੀ ਦਾ ਭਵਿੱਖ ਵੀ ਸੁਨਹਿਰੀ ਬਣਾ ਲੈਂਦਾ ਹੈ। ਆਮ ਤੌਰ 'ਤੇ ਆਪਾਂ ਕਹਿੰਦੇ ਹਾਂ ਜ਼ਿੰਦਗੀ ਦੇ ਏਨੇ ਸਾਲ ਵਿਅਰਥ ਗਵਾਹ ਦਿੱਤੇ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਬੜੇ ਪਿਆਰੇ ਸ਼ਬਦ ਕਹੇ ਹਨ। ਕਹਿਣ ਲੱਗੇ-

*ਕੱਲ ਚੁਕੀ ਹੈ ਬੀਤ ਵਸ ਤੋਂ ਦੂਰ ਨਸਾਈ।*

ਕੱਲ ਲੰਘ ਚੁੱਕੀ ਹੈ ਤੇ ਹਰ ਛਿਨ ਬੰਦੇ ਦੀ ਗੱਲ ਬਣਦੀ ਪਈ ਹੈ। ਆਪਾਂ ਜੇ ਕਹੀਏ ਬਈ 24 ਘੰਟਿਆਂ ਦੇ ਬਾਅਦ ਕੱਲ ਬਣਦੀ ਹੈ। ਸਾਡੇ ਬਣਾਏ ਸ਼ਬਦ ਹਨ। ਜਿਹੜਾ ਸਵਾਸ ਮੇਰਾ ਨਿਕਲ ਗਿਆ, ਉਹ ਕੱਲ ਹੈ। ਜਿਹੜਾ ਸਵਾਸ ਮੇਰੇ ਅੰਦਰੋਂ ਹੁਣ ਨਿਕਲ ਰਿਹਾ ਹੈ, ਉਹ ਮੇਰਾ ਅੱਜ ਹੈ। ਤੇ ਅਗਲੇ ਦੀ ਅਜੇ ਆਸ ਕੋਈ ਨਹੀਂ, ਉਹ ਆਉਣ ਵਾਲਾ ਕੱਲ ਹੈ। ਹਰ ਵੇਲੇ ਤਿੰਨ ਕਾਲਾਂ ਵਿਚ ਜਿਊਂਦੇ ਹਾਂ। ਭਾਈ ਸਾਹਿਬ ਕਹਿੰਦੇ ਹਨ-

*ਕਲ ਚੁਕੀ ਹੈ ਬੀਤ ਵਸ ਤੋਂ ਦੂਰ ਨਸਾਈ।*
*ਪਲਕ ਅਜੇ ਹੈ ਦੂਰ ਨਹੀਂ ਵਿਚ ਹੱਥਾਂ ਆਈ।*
*ਅੱਜ ਅਸਾਡੇ ਕੋਲ ਹੈ ਪਰ ਵਿਚ ਫਿਕਰਾਂ ਲਾਈ।*
*ਕਲ ਪਲਕ ਨੂੰ ਸੋਚ ਅਜ ਇਹ ਮੁਕਤ ਗਵਾਈ।*

ਜੇ ਸੰਭਾਲ ਸਕਦਾ ਹੈਂ ਤਾਂ ਇਸ ਅੱਜ ਨੂੰ, ਵਰਤਮਾਨ ਨੂੰ ਸਾਂਭ ਲੈ। ਫਿਰ ਇਥੇ ਹੁਣ ਬਾਬਾ ਫ਼ਰੀਦ ਜੀ ਕਹਿਣ ਲੱਗੇ-

*ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*

(ਅੰਗ ੧੩੭੮)

ਭੂਰ ਦਾ ਅੱਖਰੀ ਅਰਥ ਹੈ ਬਿਲਕੁਲ ਸਫੈਦ ਹੋ ਗਈ। ਚਿੱਟੀ ਹੋ ਗਈ। ਕਹਿਣ ਲੱਗੇ, ਹੇ ਫਰੀਦਾ! ਐਹ ਦੇਖ, ਆਪਣੇ ਚਿਹਰੇ ਵੱਲ ਝਾਤੀ ਮਾਰ ਕੇ ਦੇਖ, ਜਿਹੜੇ ਕੇਸ ਤੈਨੂੰ ਰੱਬ ਨੇ ਕਾਲੇ ਦਿੱਤੇ ਸਨ, ਉਹ ਕੇਸ ਬਿਲਕੁਲ ਚਿੱਟੇ ਹੋ ਚੁੱਕੇ ਹਨ।

*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥*

ਮੌਤ ਵਾਲਾ ਸਮਾਂ ਬਿਲਕੁਲ ਨੇੜੇ ਆ ਗਿਆ ਹੈ ਤੇ ਜਿਹੜੇ ਦਿਨ ਦੂਰ ਚਲੇ ਗਏ ਹਨ, ਉਹਨਾਂ ਨੇ ਪਰਤ ਕੇ ਨਹੀਂ ਆਉਣਾ। ਉਥੇ ਉਹਨਾਂ ਨੇ ਫਿਰ ਇਕ ਹੋਰ ਪ੍ਰਮਾਣ ਦਿੱਤਾ।

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥*

(ਅੰਗ ੧੩੭੮)

ਸਕਰ ਦਾ ਅਖੱਰੀ ਅਰਥ ਹੈ ਮਿੱਠਾ, ਵਿਸੁ ਦਾ ਅਰਥ ਹੈ ਜ਼ਹਿਰ। ਇਹਦਾ ਭਾਵ ਹੈ, ਦੇਖ ਫਰੀਦ, ਉਹ ਸਮਾਂ ਸੀ ਜਿਸ ਸਮੇਂ ਹਰ ਚੀਜ਼ ਨੂੰ ਆਪਣੇ ਦੰਦਾਂ ਨਾਲ ਚਬਾ ਕੇ ਇਸ ਪੇਟ ਵਿਚ ਸੁੱਟ ਕੇ ਪਚਾ ਲੈਂਦਾ ਸਾਂ। ਪਿਆਰਿਆ! ਅੱਜ ਸਮਾਂ ਆ ਗਿਆ ਹੈ। ਜਿਹੜੀ ਸ਼ੱਕਰ ਅੱਤ ਦੀ ਮਿੱਠੀ ਸੀ। ਦੇਖ ਅੱਜ ਉਹ ਮਿੱਠੀ ਸ਼ਕਰ ਵੀ ਜ਼ਹਿਰ ਬਣ ਗਈ ਹੈ। ਇਹ ਅਸਲ ਵਿਚ ਬੁਢੇਪੇ ਨੇ ਤੇਰੇ ਉੱਤੇ ਅਸਰ ਕਰ ਦਿੱਤਾ ਹੈ।

*ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥*
*ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥*

(ਅੰਗ ੧੩੭੮)

*ਬਿਰਧਿ ਭਇਓ ਸੂਝੈ ਨਹੀ॥*

(ਅੰਗ ੧੪੨੬)

ਬਾਬਾ ਜੀ ਨੇ ਤੀਸਰਾ ਪ੍ਰਮਾਣ ਬਖ਼ਸ਼ਿਸ਼ ਕੀਤਾ।

*ਫਰੀਦਾ ਅਖੀ ਦੇਖਿ ਪਤੀਣੀਆਂ*

ਵੇਖ ਵੇਖ ਕੇ ਪਤੀਣੀਆ ਦਾ ਅਰਥ ਹੈ, ਪਤਲੀਆਂ ਪੈ ਗਈਆਂ। ਪਤਲੀਆਂ ਦਾ ਅੱਖਰੀ ਅਰਥ ਹੈ, ਕਿ ਅੰਦਰ ਦੀ ਜੋਤ ਕਮਜ਼ੋਰ ਹੋ ਗਈ।

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*

ਸੁਣ ਸੁਣ ਕੇ ਕੰਨ ਥੱਕ ਗਏ ਹਨ।

*ਸਾਖ ਪਕੰਦੀ ਆਈਆ*

ਸਾਖ ਦਾ ਅੱਖਰੀ ਅਰਥ ਹੈ ਸ਼ਾਖ਼ਾਵਾਂ। ਸਰੀਰ ਦੀਆਂ ਸ਼ਾਖ਼ਾਵਾਂ ਜਦੋਂ ਸਰੀਰ ਪਕਣਾ ਸ਼ੁਰੂ ਹੋਇਆ ਤਾਂ ਬੁਢੇਪਾ ਆਇਆ। ਉਹਦੋਂ ਕੁਦਰਤੀ ਤੌਰ 'ਤੇ ਕੇਸਾਂ ਦਾ ਰੰਗ ਚਿੱਟਾ ਹੋ ਗਿਆ। ਇੰਦਰੀਆਂ ਦੀ ਤਾਕਤ ਘੱਟ ਗਈ। ਸਾਹਿਬ ਕਹਿੰਦੇ ਹਨ-

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਕਹਿੰਦੇ ਹਨ ਗੁਰਮੁਖ ਉੱਤੇ ਤਨ ਦੇ ਬੁਢੇਪੇ ਦਾ ਕਦੀ ਅਸਰ ਨਹੀਂ ਪੈਂਦਾ। ਜੇ ਪ੍ਰਮਾਤਮਾ ਦੇ ਚਰਨਾਂ ਵਿਚ ਉਹਦੀ ਸੁਰਤ ਜੁੜੀ ਹੈ। ਜੇ ਸੁਰਤ ਨਹੀਂ ਜੁੜੀ ਤਾਂ ਬਚਪਨ ਵੀ ਕਿਸੇ ਅਰਥ ਨਹੀਂ। ਜਿੰਨ੍ਹਾਂ ਗੁਰਮੁਖਾਂ ਦੀ ਸੁਰਤ ਆਪਣੇ ਪ੍ਰਮਾਤਮਾ ਨਾਲ ਜੁੜੀ ਹੈ, ਉਹਨਾਂ ਬਾਰੇ ਅੰਮ੍ਰਿਤ ਬਾਣੀ ਵਿਚ ਬਚਨ ਕਹੇ। ਅੱਜ ਕੁਦਰਤੀ ਤੌਰ 'ਤੇ ਇਹ ਬਚਨ ਵੀ ਗੁਰੂ ਅਮਰਦਾਸ ਜੀ ਦੇ ਹਨ। ਜੇ ਉਹਨਾਂ ਦਾ ਜੀਵਨ ਦੇਖੀਏ ਤਾਂ ਸੱਚ ਜਾਣੋ, ਇਹਨਾਂ ਸਲੋਕਾਂ ਦੀ ਵਿਆਖਿਆ ਬਾਪੂ ਗੁਰੂ ਅਮਰਦਾਸ ਜੀ ਦਾ ਪਵਿੱਤਰ ਜੀਵਨ ਹੀ ਕਰ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਇਆ ਸੀ-

*ਸਠੀ ਕੇ ਬੁਢੇਪਾ ਆਏ॥*

ਜਿਸ ਵੇਲੇ ਬਾਬਾ ਅਮਰਦਾਸ ਜੀ ਆਪਣੇ ਅੰਦਰ ਨੂੰ ਸੁਚੇਤ ਕਰਕੇ ਗੁਰੂ ਨਾਨਕ ਦੇ ਦਰ 'ਤੇ ਲਿਆਏ ਹਨ ਤਾਂ ਦੁਨੀਆਂ ਦੀ ਨਜ਼ਰ ਵਿਚ ਗੁਰੂ ਅਮਰਦਾਸ ਜੀ ਦੇ ਤਨ ਨੂੰ ਬੁਢੇਪੇ ਨੇ ਜਿੱਤਣ ਦਾ ਯਤਨ ਕੀਤਾ ਹੈ। ਤਨ ਦੇ ਉੱਪਰ ਬੁਢੇਪਾ ਹੈ। ਹੁਣ ਸੱਠ ਸਾਲ ਦਾ ਬਜ਼ੁਰਗ ਆਇਆ ਹੈ। ਪਰ ਉਹਦੇ ਅੰਦਰ ਦੀ ਸੁਰਤ ਕਾਇਮ ਹੈ। ਉਹਦੇ ਉੱਤੇ ਨਿਰਬਲਤਾ ਨਹੀਂ, ਅੰਦਰ ਦੀ ਸੁਰਤ ਬਾਬਾ ਜੀ ਦੀ ਕਮਜ਼ੋਰ ਨਹੀਂ। ਅੰਦਰ ਵਾਲਾ ਜਿਹੜਾ ਚਾਉ ਉਹ ਪੁਰਾਣਾ ਨਹੀਂ। ਉਹ ਨਵਾਂ ਨਵੇਲਾ ਹੈ। ਅੰਦਰ ਦਾ ਚਾਉ ਹੀ ਸਭ ਕੁਝ ਹੈ। ਬਾਬਾ ਜੀ ਸੱਠ ਸਾਲ ਦੀ ਉਮਰ ਵਿਚ ਆਏ ਹਨ। ਤੇ ਜਿਸ ਦਿਨ ਉਹ ਆਏ ਹਨ, ਉਸ ਦਿਨ ਉਹਨਾਂ ਨੇ ਇਹ ਨਹੀਂ ਕਿਹਾ ਕਿ ਮੈਨੂੰ ਉਮਰ ਦੇ ਲਿਹਾਜ਼ ਨਾਲ ਤੁਸੀਂ ਕਿਸੇ ਵੱਖਰੀ ਥਾਂ 'ਤੇ ਬਿਠਾ ਦਿਉ। ਮੈਂ ਕੋਈ ਹੱਥਾਂ ਨਾਲ ਕਾਰ ਨਹੀਂ ਕਰ ਸਕਦਾ। ਮੈਂ ਕਿਤੇ ਕੋਈ ਕਿਰਤ ਨਹੀਂ ਕਰ ਸਕਦਾ। ਉਹਨਾਂ ਦੇ ਪਹਿਲੇ ਬਚਨ ਸਨ, ਜੋ ਇਤਿਹਾਸ ਨੇ ਸਾਂਭ ਕੇ ਰੱਖੇ ਹਨ। ਹੇ ਗੁਰੂ ਅੰਗਦ ਦੇਵ ਸੱਚੇ ਪਾਤਿਸ਼ਾਹ! ਮੈਂ ਆਪ ਜੀ ਦੇ ਪਾਵਨ ਪਵਿੱਤਰ ਦਰਬਾਰ ਵਿਚ ਕੁੜਮਾਚਾਰੀ ਦੀ ਹੈਸੀਅਤ ਨਾਲ ਨਹੀਂ, ਸੰਸਾਰ ਦੇ ਕਿਸੇ ਰਿਸ਼ਤੇ ਬੰਧਨ ਵਿਚ ਬੱਝ ਕੇ ਨਹੀਂ, ਮੈਂ ਆਪ ਜੀ ਦੇ ਦਰਬਾਰ ਵਿਚ ਇਕ ਨਿਗੁਣਾ ਸੇਵਕ ਆਇਆ ਹਾਂ। ਤੁਸੀਂ ਕ੍ਰਿਪਾਲਤਾ ਕਰੋ ਤੇ ਮੈਨੂੰ ਆਪਣੇ ਘਰੋਂ ਸਿੱਖੀ ਦੀ ਦਾਤ ਦੇ ਦਿਉ। ਤੇ ਧੰਨ ਗੁਰੂ ਅੰਗਦ ਸਾਹਿਬ ਜੀ ਨੇ ਬਾਰ੍ਹਾਂ ਸਾਲ ਦੀ ਸੇਵਾ ਤੋਂ ਬਾਅਦ ਬਖ਼ਸ਼ਸ਼ਾਂ ਦਿੱਤੀਆਂ। ਬਜ਼ੁਰਗੀ ਹੈ, ਬਹੱਤਰ ਸਾਲ ਦੀ ਉਮਰ ਹੈ। ਪਿਆਰਿਉ!

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥*

(ਅੰਗ ੧੪੧੮)

ਬਹੱਤਰ ਸਾਲ ਦਾ ਬਜ਼ੁਰਗ ਖੜਾ ਹੈ, ਤੇ ਬਾਰਾਂ ਸਾਲ ਦੀਆਂ ਗਾਗਰਾਂ ਢੋਈਆਂ ਹਨ।

ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਬਚਨ ਕਿਹਾ ਹੈ ਕਿ ਜਦੋਂ ਗੁਰੂ ਅਮਰਦਾਸ ਖਲੋਂਦੇ ਹਨ ਤਾਂ ਜਿਹੜੇ ਅੱਖਾਂ ਵਾਲੇ ਹਨ ਉਹਨਾਂ ਨੂੰ ਗੁਰੂ ਅਮਰਦਾਸ ਕੋਲ ਕੁਛ ਰੂਹਾਨੀਅਤ ਦੀਆਂ ਦਾਤਾਂ ਤੇ ਸੰਸਾਰ ਦੀਆਂ ਤਾਕਤਾਂ ਸਾਹਮਣੇ ਖਲੋਤੀਆਂ ਦਿੱਸਦੀਆਂ। ਗੁਰੂ ਅਮਰਦਾਸ ਜੀ ਦੇ ਖੱਬੇ ਹੱਥ ਵਿਚ ਰਿੱਧੀਆਂ ਤੇ ਸੱਜੇ ਹੱਥ ਵਿਚ ਕਮਲ ਦਾ ਫੁੱਲ ਹੈ, ਕਮਲ ਦਾ ਨਿਸ਼ਾਨ ਹੈ। ਤੇ ਕਹਿਣ ਲੱਗੇ ਜਿੰਨੀਆਂ ਤਾਕਤਾਂ ਹਨ ਗੁਰੂ ਅਮਰਦਾਸ ਜੀ ਦੀ ਰਸਨਾ ਨੂੰ ਦੇਖਦੀਆਂ ਪਈਆਂ ਹਨ। ਇਸ ਕਰਕੇ ਤੂੰ ਆਪਣੀ ਰਸਨਾ ਤੋਂ ਬੋਲ ਤਾਂ ਸਹੀ ਕਿ ਬਾਪੂ ਅਮਰਦਾਸ, ਅਸੀਂ ਤੇਰੇ ਕਿਹੜੇ ਹੁਕਮ ਨੂੰ ਮੰਨੀਏ। ਬਹੱਤਰ ਦੀ ਉਮਰ, ਉਹਨਾਂ ਦੀ ਸੁਰਤ ਕਿਥੇ ਟਿੱਕੀ। ਗੁਰੂ ਅੰਗਦ ਸਾਹਿਬ ਜੀ ਨੇ ਉਥੇ ਬਚਨ ਕਹੇ। ਕਹਿਣ ਲੱਗੇ-

*ਤੁਮ ਹੋ ਨਿਥਾਵਨ ਕੇ ਥਾਨ।*

ਜਦੋਂ ਕਹਿ ਦਿੱਤਾ ਕਿ ਇਹਦਾ ਥਾਂ ਕੋਈ ਨਹੀਂ, ਇਹ ਵਿਚਾਰਾ ਟੁਕੜਿਆਂ ਦੀ ਖ਼ਾਤਰ ਤੁਰਿਆ ਫਿਰਦਾ ਹੈ। ਤਾਂ ਮੇਰੇ ਗੁਰੂ ਅੰਗਦ ਸਾਹਿਬ ਨੇ ਬਾਰਾਂ ਬਖ਼ਸ਼ਸ਼ਾਂ ਕੀਤੀਆਂ।

*ਤੁਮ ਹੋ ਨਿਥਾਵਨ ਕੇ ਥਾਨ, ਤੁਮ ਹੋ ਨਿਮਾਣਨ ਕੇ ਮਾਣ।*

ਫਿਰ ਉਥੇ ਸ਼ਬਦ ਵਰਤੇ ਸਨ ਕਿ-

ਨਿਤਾਣਿਆਂ ਦੇ ਤਾਣ ਤੇ ਤੀਸਰਾ ਬਚਨ-

*ਨਿਓਟਿਆਂ ਦੀ ਓਟ ਨਿਆਸਰਿਆਂ ਦਾ ਆਸਰਾ।*
*ਨਿਧਰਿਆਂ ਦੀ ਧਿਰ ਨਿਧੀਰਨ ਕੇ ਧੀਰ।*
*ਪੀਰਨ ਕੇ ਪੀਰ ਦਿਆਲ ਗਈ ਬਹੋੜ।*
*ਜਗਤ ਬੰਦੀ ਛੋੜ, ਭੰਨਣ ਘੜਨ ਸਮਰੱਥ। ਸਭ ਜੀਵਕਾ ਜਿਸ ਹਥ।*

ਇਹ ਬਾਰਾਂ ਵਰ ਹਨ। ਉਸ ਬਜ਼ੁਰਗ ਨੇ ਬਾਰਾਂ ਸਾਲ ਗਾਗਰ ਢੋਈ ਬਜ਼ੁਰਗੀ ਵਿਚ ਤੇ ਇਕ ਇਕ ਉਸ ਬਖ਼ਸ਼ਿਸ਼ ਦਾ ਸੰਖੇਪ ਵਿਚ ਜ਼ਿਕਰ ਕਰ ਦੇਣਾ ਜ਼ਰੂਰੀ ਹੈ।

*ਤੁਧ ਹੋ ਨਿਥਾਵਨ ਕੇ ਥਾਨ।*

ਕਹਿਣ ਲੱਗੇ ਬਾਬਾ ਅਮਰਦਾਸ ਜਿਸ ਬੰਦੇ ਦੀ ਕੋਈ ਥਾਂ ਨਹੀਂ, ਪਹਿਲੀ ਬਖ਼ਸ਼ਿਸ਼ ਇਹ ਹੈ ਕਿ ਤੁਹਾਡੇ ਸਿਰ ਉੱਤੇ ਗੁਰੂ ਨਾਨਕ ਦੀ ਰਹਿਮਤ ਹੈ। ਤੁਸੀਂ ਨਿਥਾਵਿਆਂ ਦੇ ਥਾਨ ਬਣੋਗੇ।

*ਤੁਮ ਹੋ ਨਿਮਾਣਨ ਕੇ ਮਾਣ।*

ਜਿਸ ਨਿਮਾਣੇ ਦਾ ਕੋਈ ਮਾਣ ਨਹੀਂ ਕਰੇਗਾ, ਹੇ ਬਾਬਾ ਅਮਰਦਾਸ ! ਦੂਜੀ ਬਖ਼ਸ਼ਿਸ਼ ਤੁਹਾਨੂੰ ਇਹ ਹੈ ਕਿ ਤੁਸੀਂ ਨਿਮਾਣਿਆਂ ਦੇ ਮਾਣ ਬਣ ਜਾਓਗੇ।

*ਨਿਆਸਰਿਆਂ ਦੇ ਆਸਰੇ*

ਜਿਹਦਾ ਕੋਈ ਆਸਰਾ ਨਹੀਂ, ਉਹਦਾ ਤੁਸੀਂ ਆਸਰਾ ਬਣੋਗੇ।

*ਨਿਊਟਿਆਂ ਦੀ ਓਟ, ਨਿਧਰਿਆਂ ਦੀ ਧਿਰ।*

ਜਿਸ ਬੰਦੇ ਦਾ ਕੋਈ ਧਿਰ ਨਹੀਂ, ਕੋਈ ਥਾਂ ਨਹੀਂ, ਉਹਦੀ ਧਿਰ ਤੁਸੀਂ ਬਣ ਜਾਉਗੇ। ਉਹਦਾ ਸਹਾਰਾ ਤੁਸੀਂ ਬਣੋਗੇ।

*ਨਿਧੀਰਨ ਕੇ ਧੀਰ।*

ਜਿਸਨੂੰ ਕੋਈ ਧੀਰਜ ਦੇਣ ਵਾਲਾ ਨਹੀਂ, ਉਸਨੂੰ ਧੀਰਜ ਦੇਣ ਵਾਲੇ ਤੁਸੀਂ ਹੋਵੋਗੇ।

*ਪੀਰਨ ਕੇ ਪੀਰ।*

ਤੇਰੇ ਸਾਹਮਣੇ ਵੱਡੀਆਂ ਵੱਡੀਆਂ ਅਜ਼ਮਤਾਂ ਵਾਲੇ ਝੁਕ ਜਾਣਗੇ।

*ਦਿਆਲ ਗਈ ਬਹੋੜ।*

ਹਮੇਸ਼ਾਂ ਦਿਆਲੂ ਹੋ। ਗਈ ਬਹੋੜ ਦਾ ਅਰਥ ਹੈ ਬੰਦੇ ਦੀ ਜਿਹੜੀ ਆਤਮਿਕ ਅਵੱਸਥਾ ਕਈ ਜਨਮਾਂ ਦੀ ਚੱਲੀ ਗਈ ਹੈ, ਹੇ ਗੁਰੂ ਅਮਰਦਾਸ! ਤੇਰਾ ਨਾਮ ਲਿਆਂ ਉਹ ਰੂਹਾਨੀਅਤ ਦੀਆਂ ਦਾਤਾਂ ਫੇਰ ਮਿਲ ਜਾਂਦੀਆਂ ਹਨ। ਗਈ ਹੋਈ ਅਵੱਸਥਾ ਤੁਸੀਂ ਮੋੜ ਲਿਆਉਂਦੇ ਹੋ। ਗਏ ਹੋਏ ਸਮੇਂ ਨੂੰ ਫੇਰ ਮੋੜ ਲਿਆਉਂਦੇ ਹੋ। ਅਗਲੀ ਤੁੱਕ ਸੀ-

*ਭੰਨਣ ਘੜਨ ਸਮਰੱਥ।*

ਤੂੰ ਚਾਹੇਂ ਭੰਨ ਲਏਂ, ਤੂੰ ਚਾਹੇਂ ਘੜ ਲਏਂ। ਜਿਸ ਹੱਥ ਵਿਚ ਬਾਰਾਂ ਬਖ਼ਸ਼ਸ਼ਾਂ ਦਿੱਤੀਆਂ, ਉਸ ਨੂੰ ਸਾਰੇ ਸੰਸਾਰ ਦੀ ਜੀਵਕਾ ਪਕੜਾ ਦਿੱਤੀ। ਸਭ ਨੂੰ ਤੂੰ ਰਿਜ਼ਕ ਦੇਣ ਵਾਲਾ ਹੈਂ। ਉਹਨਾਂ ਕੋਲ ਬਜ਼ੁਰਗੀ ਹੈ ਤੇ ਬੁਢੇਪਾ ਉਹਨਾਂ 'ਤੇ ਵੀ ਆਇਆ ਹੈ, ਪਰ ਉਹਨਾਂ ਦੀ ਅੰਦਰ ਸੁਰਤ ਇਥੇ ਟਿਕੀ ਹੋਈ ਸੀ।

*ਤੈ ਪਢਿਅਉ ਇਕੁ ਮਨਿ ਧਰਿਅਉ ਕਰਿ ਇਕੁ ਪਛਾਣਿਓ॥*
*ਨਯਣਿ ਬਯਣਿ ਮੁਹਿ ਇਕੁ ਦੁਹੁ ਠਾਂਇ ਨ ਜਾਣਿਓ॥*
*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥*
*ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ॥*
*ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ॥*
*ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ॥ ੩॥*

(ਅੰਗ ੧੩੯੪)

ਅੰਦਰ ਦੀ ਸੁਰਤ ਐਸੀ ਕਿ ਬਾਪੂ ਅਮਰਦਾਸ ਨੂੰ ਇਕ ਤੋਂ ਬਿਨਾਂ ਕੋਈ ਦੂਜਾ ਚੇਤੇ ਹੀ ਨਹੀਂ। ਹਜ਼ੂਰ ਕ੍ਰਿਪਾਲੂ ਜੀ ਨੇ ਅੱਜ ਪਹਿਲਾ ਬਚਨ ਕੀਤਾ-

*ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ॥*

ਤੇ ਬਾਬਾ ਫਰੀਦ ਜੀ ਨੇ ਜਦੋਂ ਕਿਹਾ-

*ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥*

( ਅੰਗ ੧੩੭੮)

ਤੇ ਜਿਸਨੇ ਜਵਾਨੀ ਦੇ ਸਮੇਂ ਰੱਬ ਨੂੰ ਚੇਤੇ ਨਹੀਂ ਕੀਤਾ ਤਾਂ ਉਸਨੇ ਬੁਢੇਪੇ ਵਿਚ ਕਿਥੇ ਚੇਤੇ ਕਰਨਾ ਹੈ। ਬਾਬਾ ਜੀ ਦੀ ਗੱਲ ਵੀ ਠੀਕ ਹੈ। ਹੁਣ ਜਿਹੜੇ ਜਵਾਨੀ ਵਿਚ ਪਾਪ ਕੀਤੇ ਹਨ, ਕੋਈ ਪੂਰਾ ਮੁਰਸ਼ਦ ਹੋਵੇ ਤਾਂ ਪਿਛਲੇ ਪਾਪ ਧੋਂਦਾ ਹੈ ਨਹੀਂ ਤਾਂ ਬਜ਼ੁਰਗੀ ਵਿਚ ਆਪਣੇ ਕੀਤੇ ਹੋਏ ਪਾਪ ਹੀ ਦੈਂਤ ਬਣ ਕੇ ਬੰਦੇ ਨੂੰ ਖਾਂਦੇ ਹਨ। ਆਪਣੇ ਪਾਪਾਂ ਤੋਂ ਬੰਦਾ ਤਰਾਸ ਤਰਾਸ ਕਰਦਾ ਹੈ ਤੇ ਜਿਵੇਂ ਜਿਵੇਂ ਮੌਤ ਦਾ ਦਿਨ ਨੇੜੇ ਆਉਂਦਾ ਹੈ, ਬੱਚਿਆਂ ਦੀ ਤਰ੍ਹਾਂ ਰੋਣਾ ਸ਼ੁਰੂ ਕਰ ਦੇਂਦਾ ਹੈ। ਕਿਉਂਕਿ ਉਸ ਦੇ ਕੀਤੇ ਹੋਏ ਗੁਨਾਹ ਉਸ ਦੇ ਸਾਹਮਣੇ ਖੜੇ ਹਨ। ਹਜ਼ੂਰ ਨੇ ਕਿਹਾ-

*ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥*

ਬਾਪੂ ਅਮਰਦਾਸ ਬਜ਼ੁਰਗਾਂ ਦੀ ਰਹਿਨੁਮਾਈ ਕਰਦੇ ਹਨ।

*ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ*

ਤੂੰ ਇਕ ਕਦਮ ਤੁਰ ਤੇ ਸਹੀ-

*ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥*
*ਆਪਣਾ ਲਾਇਆ ਪਿਰਮੁ ਨਾ ਲਗਈ ਜੇ ਲੋਚੈ ਸਭੁ ਕੋਇ॥*
*ਏਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥*

(ਅੰਗ ੧੩੭੮)

ਇਹ ਤੇ ਉਹਦੀ ਦਾਤ ਹੈ। ਜਿਹੜੇ ਗੁਰੂ ਦੇ ਸਨਮੁਖ ਰਹਿਣ ਵਾਲੇ ਹਨ, ਉਹਨਾਂ ਨੂੰ ਬੁਢੇਪੇ ਦਾ ਦੁੱਖ ਕਦੇ ਨਹੀਂ ਸਤਾਉਂਦਾ ਤੇ ਉਹਨਾਂ ਦੀ ਸੁਰਤ ਕਦੇ ਖਿੰਡਦੀ ਨਹੀਂ, ਕਿਉਂਕਿ ਉਨ੍ਹਾਂ ਕੋਲ ਰੱਬ ਦਾ ਪਿਆਰ ਹੈ। ਗੁਰੂ ਘਰ ਵਿਚ ਇਕ ਨਹੀਂ, ਕਈ ਉਦਾਹਰਣਾਂ ਹਨ। ਸਭ ਤੋਂ ਪਹਿਲੇ ਬਾਬੇ ਬੁਢੇ ਨੂੰ ਦੇਖੋ। ਬਜ਼ੁਰਗੀ ਉਮਰ ਦਾ ਨਾਮ ਨਹੀਂ। ਭਾਈ ਨੰਦ ਲਾਲ ਜੀ ਨੇ ਕਿਹਾ ਕਿ ਜੇ ਤੂੰ ਸੱਚ ਮੁੱਚ ਬਾਬਾ ਬੁੱਢਾ ਬਣਨਾ ਚਾਹੁੰਦਾ ਹੈਂ, ਬਜ਼ੁਰਗ ਬਣਨਾ ਚਾਹੁੰਦਾ ਹੈਂ ਤਾਂ ਬੰਦਗੀ ਕਰਿਆ ਕਰ। ਕਿਉਂਕਿ ਬੰਦਗੀ ਵਾਲਾ ਹੀ ਬਜ਼ੁਰਗ ਹੈ। ਜਿਹਦੇ ਕੋਲ ਬੰਦਗੀ ਨਹੀਂ, ਉਹ *ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ,* ਉਹ ਤੇ ਜਵਾਨ ਵੀ ਬੁੱਢਾ ਹੈ ਤੇ

ਬੁੱਢਾ ਵੀ ਜਿਹੜਾ ਹੈ, ਉਹ ਖ਼ਵਾਰ ਹੈ। ਬਾਬਾ ਬੁੱਢਾ ਜੀ 125 ਸਾਲ ਦੀ ਉਮਰ ਵਿਚ ਬੈਠੇ ਵੀ ਕਹਿ ਰਹੇ ਹਨ, ਅੰਤਲੇ ਸਮੇਂ ਵਿਚ ਵੀ ਇਹ ਕਹਿ ਰਹੇ ਹਨ ਕਿ ਜੱਪ ਕਰੋ, ਧਿਆਨ ਕਰੋ, ਸਿਮਰਨ ਕਰੋ, ਸੇਵਾ ਕਰੋ,। ਸਾਰੀ ਸਿੱਖੀ ਦੇ ਬਚਨ ਪਾਲੋ। ਪਰ ਜ਼ਿੰਦਗੀ ਵਿਚ ਆਪਣੀ ਅਪੱਣਤ ਨਾ ਜਣਾਇਉ। ਜੇ ਕੁਝ ਲੈਣਾ ਹੈ ਤਾਂ ਕ੍ਰਿਪਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਦੀ ਲਿਆ ਜੇ।

ਬਾਬਾ ਬੰਦਾ ਸਿੰਘ ਬਹਾਦਰ ਤੇ ਉਹਦਾ ਪੁੱਤਰ ਚਾਰ ਸਾਲਾਂ ਦਾ ਬਾਬਾ ਅਜੈ ਸਿੰਘ ਵੀ ਬਾਬਾ ਹੈ। ਪਿਉ ਵੀ ਬਾਬਾ, ਪੁੱਤਰ ਵੀ ਬਾਬਾ, ਹੁਣ ਬਾਬਾ ਸ਼ਬਦ ਅਸੀਂ ਦਾਦੇ ਲਈ ਵਰਤਦੇ ਹਾਂ।

ਬਾਬਾ ਫਤਹਿ ਸਿੰਘ ਦੀ ਉਮਰ, ਬਾਬਾ ਜੋਰਾਵਰ ਸਿੰਘ ਦੀ ਉਮਰ ਦੇਖੋ ਪਰ ਉਹਨਾਂ ਦੀ ਸੁਰਤ ਇਤਨੀ ਟਿਕੀ ਹੋਈ ਸੀ ਕਿ ਵੱਡੀਆਂ ਉਮਰਾਂ ਵਾਲੇ ਤਾਂ ਹੋ ਸਕਦਾ ਹੈ ਸ਼ਾਇਦ ਡੋਲ ਜਾਣ, ਪਰ ਉਹਨਾਂ ਦੇ ਅੰਦਰ ਬੈਠਾ ਹੋਇਆ ਬਜ਼ੁਰਗ ਕਹਿ ਰਿਹਾ ਸੀ ਕਿ

*ਸਚ ਕੋ ਮਿਟਾਉਗੇ ਤੋ ਮਿਟੋਗੇ ਜਹਾਨ ਸੇ।*

ਕਿਸੇ ਬਜ਼ੁਰਗ ਦੇ ਸ਼ਬਦ ਹਨ। ਉਹਨਾਂ ਦੇ ਅੰਦਰ ਬਜ਼ੁਰਗੀ ਬੋਲ ਰਹੀ ਸੀ।

*ਡਰਤਾ ਨਹੀਂ ਹੈ ਅਕਾਲ ਕਿਸੀ ਸ਼ਹਿਨਸ਼ਾਹ ਕੀ ਸ਼ਾਨ ਸੇ।*
*ਉਪਦੇਸ਼ ਅਪਨਾ ਸੁਨ ਲਉ ਜ਼ਰਾ ਦਿਲ ਕੇ ਕਾਨ ਸੇ।*
*ਕਹਿ ਰਹੇ ਹੈਂ ਹਮ ਤੁਮ ਕੋ ਖ਼ੁਦਾ ਕੀ ਜ਼ਬਾਨ ਸੇ।*

ਤੈਨੂੰ ਅਸੀਂ ਰੱਬ ਦੀ ਜ਼ਬਾਨ ਨਾਲ ਬੋਲ ਕੇ ਕਹਿੰਦੇ ਹਾਂ। ਸੂਬਿਆ, ਸੱਚ ਨੂੰ ਮਿਟਾਉਣ ਵਾਲੇ ਮਿੱਟ ਗਏ। ਉਹ ਨੀਹਾਂ ਵਿਚ ਖਲੋਤੇ ਹੋਏ ਕੇਵਲ ਬੱਚੇ ਨਹੀਂ। ਬਜ਼ੁਰਗ ਬੋਲ ਕੇ ਕਹਿੰਦੇ ਪਏ ਸਨ ਕਿ

*ਹਮ ਜਾਨ ਦੇ ਕੇ ਔਰੋਂ ਕੀ ਜਾਨ ਬਚਾ ਚੱਲੇ।*
*ਸਿੱਖੀ ਕੀ ਨੀਂਹ ਹਮ ਹੈਂ ਸਿਰੋਂ ਪਰ ਉਠਾ ਚੱਲੇ।*
*ਗੁਰਆਈ ਕਾ ਕਿੱਸਾ ਹੈ, ਜਹਾਂ ਮੇਂ ਬਨਾ ਚੱਲੇ।*
*ਸਿੰਘੋਂ ਕੀ ਸਲਤਨਤ ਦਾ ਪੌਦਾ ਲਗਾ ਚੱਲੇ।*
*ਗੱਦੀ ਤੋ ਤਖ਼ਤ ਅਬ ਬਸ ਕੌਮ ਪਾਏਗੀ।*
*ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਨ ਤੱਕ ਮਿਟਾਏਗੀ।*

ਉਮਰ ਬੱਚਿਆਂ ਵਾਲੀ ਸੀ, ਪਰ ਅੰਦਰ ਟਿੱਕੀ ਹੋਈ ਸੁਰਤ ਬਜ਼ੁਰਗਾਂ ਵਾਲੀ ਸੀ।

ਅਸੀਂ ਬਾਬਾ ਦੀਪ ਸਿੰਘ ਜੀ ਦਾ ਨਾਮ ਲੈਂਦੇ ਹਾਂ ਤਾਂ ਬੜੇ ਪ੍ਰਸੰਨ ਹੁੰਦੇ ਹਾਂ। ਮੈਂ ਕਹਿੰਦਾ ਹਾਂ ਕਿ ਬਾਬਾ ਦੀਪ ਸਿੰਘ ਜੀ ਦਾ ਨਾਮ ਅੱਜ ਤੁਸੀਂ ਰੜੇ ਮੈਦਾਨ ਵਿਚ ਲੈ ਕੇ ਬੈਠ ਜਾਉ

ਤਾਂ ਸੰਗਤਾਂ ਦੀਆਂ ਭੀੜਾਂ ਲੱਗ ਜਾਂਦੀਆਂ ਹਨ। ਦੂਜੇ ਪਾਸੇ ਗੁਰੂ ਰਾਮਦਾਸ ਜੀ ਦੇ ਦਰ ਦੀ ਸੇਵਾ ਕਰਨ ਵਾਲੇ, ਸੀਸ ਭੇਟਾ ਕਰਨ ਵਾਲੇ ਜਿਊਂਦੇ ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਅਸਥਾਨ ਹੈ। ਤੇ ਮੈਂ ਕਹਿੰਦਾ ਹਾਂ ਕਿ ਹਰ ਇਕ ਬੰਦੇ ਨੂੰ ਗੱਲ ਪਤਾ ਲੱਗ ਜਾਣੀ ਚਾਹੀਦੀ ਹੈ ਕਿ ਜੇ ਗੁਰੂ ਬੇਅੰਤ ਵੱਡਾ ਹੈ ਤਾਂ ਜਿਹੜਾ ਗੁਰੂ ਦੇ ਚਰਨਾਂ ਨਾਲ ਸਿੱਖ ਜੁੜ ਜਾਏ, ਮੇਰਾ ਗੁਰੂ ਉਸ ਸਿੱਖੀ ਦਾ ਵੀ ਜੈ ਜੈਕਾਰ ਕਰਾ ਦੇਂਦਾ ਹੈ। ਇਸ ਮਹਾਂ ਪੁਰਸ਼ ਦੀ ਉਮਰ ਕਿਹੜੀ ਸੀ, ਜਿਸ ਉਮਰ ਵਿਚ ਉਹਨਾਂ ਖੰਡਾ ਫੜਿਆ। ਅੱਤ ਦੀ ਬਿਰਧ ਉਮਰ ਹੈ। 75 ਸਾਲ ਦੇ ਨੇੜੇ ਢੁੱਕ ਜਾਣਾ। ਹੁਣ ਇਸ ਉਮਰ ਵਿਚ ਉਸ ਬਜ਼ੁਰਗ ਨੇ ਖੰਡਾ ਫੜਿਆ। ਤੇ ਇਕੱਲਾ ਖੰਡਾ ਫੜ ਕੇ ਪਿੱਛੇ ਨਹੀਂ ਤੁਰਿਆ। ਉਹਨੇ ਬਾਕਾਇਦਾ ਲਕੀਰ ਖਿੱਚੀ ਤੇ ਲਕੀਰ ਖਿੱਚ ਕੇ ਕਿਹਾ ਕਿ ਮੇਰੇ ਪਿੱਛੇ ਉਹ ਆਏ ਜਿਸਨੇ ਸਿਰ ਤੱਲੀ 'ਤੇ ਰੱਖ ਕੇ ਆਉਣਾ ਹੈ। ਜਿਸ ਨੂੰ ਆਪਣੇ ਸਰੀਰ ਦਾ ਮੋਹ ਹੈ ਉਹ ਵਾਪਸ ਚਲਾ ਜਾਏ। ਕਿਉਂਕਿ ਮੈਂ ਓਨੀ ਦੇਰ ਤੱਕ ਮਰਨਾ ਨਹੀਂ ਜਿੰਨੀ ਦੇਰ ਤੱਕ ਹਰਿਮੰਦਰ ਸਾਹਿਬ ਵਿਚ ਆਪਣਾ ਸੀਸ ਭੇਟਾ ਨਹੀਂ ਕਰ ਦੇਂਦਾ। ਅਨੋਖਾ ਪ੍ਰਣ ਕਰੀ ਬੈਠਾ ਹੈ।

ਹੁਣ ਦੂਸਰੀ ਉਦਾਹਰਣ ਇਕ 80 ਸਾਲ ਦਾ ਬਜ਼ੁਰਗ ਚੁਰੱਸਤੇ ਵਿਚ ਬੈਠਾ ਹੈ। ਲੱਕੜ ਦਾ ਮੁਢਾ ਲਿਆਏ, ਉਹਦੇ ਜਦੋਂ ਗੁਟ ਨੂੰ ਕੱਟਣ ਲੱਗੇ ਤਾਂ ਇਕ ਦਮ ਉਸਨੇ ਹੱਥ ਖਿੱਚ ਲਏ। ਜੱਲਾਦ ਨੇ ਸਮਝ ਲਿਆ ਕਿ ਡਰ ਗਿਆ ਹੈ। ਕਹਿਣ ਲੱਗੇ ਕਿ ਤੈਨੂੰ ਪਤਾ ਹੀ ਨਹੀਂ, ਬੰਦ ਬੰਦ ਬਣਦਾ ਕਿਥੋਂ ਹੈ। ਐਹ ਦੇਖ ਉਂਗਲਾਂ ਦੇ ਚਾਰ ਚਾਰ ਬੰਦ ਬਣਦੇ ਹਨ। ਸਤਾਰਾਂ ਕੁ ਬੰਦ ਬਣਨੇ ਹਨ। ਇਸ ਗੁੱਟ ਨੂੰ ਕੱਟਣ ਤੋਂ ਪਹਿਲਾਂ 8-10 ਬੰਦ ਬਣਦੇ ਪਏ ਹਨ। ਤੂੰ ਇਹਨਾਂ ਨੂੰ ਕਿਉਂ ਨਹੀਂ ਕੱਟਦਾ ਪਿਆ। ਹੁਣ 80 ਸਾਲ ਦਾ ਬਜ਼ੁਰਗ ਟੋਕੇ ਵਾਲੇ ਨੂੰ ਕਹਿ ਰਿਹਾ ਹੈ ਕਿ ਨਹੀਂ, ਬੰਦ ਇਸ ਪੋਟੇ ਤੋਂ ਸ਼ੁਰੂ ਹੁੰਦਾ ਹੈ। ਪੋਟਾ ਪੋਟਾ ਕੱਟ। ਨਾਲ ਉੱਚੀ ਉੱਚੀ ਕਹਿ ਰਿਹਾ ਸੀ-

*ਅੰਗ ਅੰਗ 'ਤੇ ਮੇਰੇ ਤੂੰ ਕਾਤਲ ਖ਼ੰਜਰ ਜਦੋਂ ਚਲਾਏਂਗਾ।*
*ਕੱਟ ਕੱਟ ਕੇ ਬੰਦ ਖ਼ੂਨ ਤੂੰ ਧਰਤੀ ਮੇਰੇ ਵਗਾਏਂਗਾ।*
*ਉਹ ਦਰਦ ਪਿਆਲੇ ਭਰ ਭਰ ਕੇ ਅਸੀ ਜਾਮ ਵਾਂਗ ਪੀ ਜਾਵਾਂਗੇ।*
*ਸੁਣ ਕਾਤਲ ਅਸੀਂ ਰਲ ਮਿਲ ਦੋਵੇਂ ਅਜਬ ਤਮਾਸ਼ਾ ਲਾਵਾਂਗੇ।*

ਤੀਸਰਾ ਬਜ਼ੁਰਗ ਹੈ, ਤੁਹਾਡੇ ਨੇੜੇ ਪਿੰਡ ਕੁਕੜ ਖੇੜੀ ਦਾ ਮੈਦਾਨ ਹੈ। 30 ਹਜ਼ਾਰ ਦੇ ਵੱਡੇ ਘਲੂਘਾਰੇ ਦੇ ਵਿਚ ਇਕ ਦਿਨ ਦੇ ਵਿਚ ਸਿੱਖ ਕੱਟ ਦਿੱਤੇ ਗਏ। 30 ਹਜ਼ਾਰ ਕੱਟੇ ਵੱਢੇ ਬਜ਼ੁਰਗ ਬੱਚੇ ਜਦੋਂ ਸਾਰੇ ਕੱਟੇ ਵੱਢੇ ਗਏ ਤਾਂ ਸ਼ਾਮ ਨੂੰ ਅਬਦਾਲੀ ਖ਼ੁਸ਼ ਸੀ ਕਿ ਸਿੱਖ ਖ਼ਤਮ ਹੋ ਗਏ। ਇਕ ਬਜ਼ੁਰਗ ਜਿਸਦਾ ਸਾਰਾ ਸਰੀਰ ਜ਼ਖਮਾਂ ਨਾਲ ਭਰਿਆ ਪਿਆ ਸੀ, ਉਹਦੇ ਕੈਂਪ ਦੇ ਸਾਹਮਣੇ ਖਲੋਕੇ ਕਹਿੰਦਾ ਹੈ ਕਿ ਅੱਜੇ ਤੱਤ ਬਾਕੀ ਹੈ, ਕਾਹਦੇ ਜਸ਼ਨ ਮਨਾਉਂਦਾ ਪਿਆ

ਹੈਂ। ਆ ਮੇਰੇ ਸਾਹਮਣੇ ਤੂੰ ਆ। ਬਜ਼ੁਰਗੀ ਨਾਮ ਉਮਰ ਦਾ ਨਹੀਂ, ਬਜ਼ੁਰਗੀ ਤੇ ਅੰਦਰ ਦੀ ਸੁਰਤ ਦਾ ਨਾਮ ਹੈ। ਹਜ਼ੂਰ ਕਹਿੰਦੇ ਹਨ ਕਿ ਉਹ ਹਮੇਸ਼ਾ ਆਤਮਿਕ ਖੇੜੇ ਵਿਚ ਰਹਿੰਦੇ ਹਨ। ਅਨੰਦ ਦਾ ਅਰਥ ਹੈ ਆਤਮਿਕ ਖੇੜਾ। ਬਬੇਕ ਜਿਨ੍ਹਾਂ ਨੂੰ ਚੰਗੇ ਮੰਦੇ ਦੀ ਪਹਿਚਾਣ ਹੋ ਗਈ। ਬਜ਼ੁਰਗ ਉਹ ਹੈ ਜਿਹੜਾ ਦੁਖ ਵਿਚ ਤੇ ਸੁੱਖ ਵਿਚ ਇਕ ਬਰਾਬਰ ਰਹਿੰਦਾ ਹੈ।

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਜਿਹੜਾ ਇਸ ਗੱਲ ਨੂੰ ਸਮਝ ਗਿਆ, ਉਹ ਸਦੀਵ ਕਾਲ ਲਈ ਸੁਖੀ ਹੈ। ਉਹਨਾਂ ਗੁਰਮੁਖਾਂ ਨੂੰ ਕੇਵਲ ਇਕ ਪ੍ਰਮਾਤਮਾ ਹੀ ਨਜ਼ਰ ਆਇਆ ਹੈ। ਆਤਮਿਕ ਤੱਲ 'ਤੇ ਜਿਊਣ ਵਾਲੇ ਹਰ ਇਕ ਅੰਦਰੋਂ ਉਸ ਆਤਮ ਰਾਮ ਪ੍ਰਭੂ ਨੂੰ ਪਛਾਣ ਗਏ। ਗੁਰਮੁਖਿ ਉਹ ਹੈ ਜਿਹਦੀ ਸੁਰਤ ਖਿੰਡੇ ਨਾ। ਹੁਣ ਅਗਲਾ ਸਲੋਕ ਸਾਹਿਬ ਕਹਿਣ ਲੱਗੇ-

*ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ*

ਜਿਹੜਾ ਮਨਮੁਖ ਬੰਦਾ ਹੈ, ਭਾਵੇਂ ਉਹ ਬੱਚਾ ਹੋਵੇ ਭਾਵੇਂ ਬਿਰਧ ਹੋਵੇ, ਇਕੋ ਜਿਹਾ ਹੈ। ਜਿਵੇਂ ਬੱਚੇ ਦਾ ਅੰਦਰ ਨਹੀਂ ਟਿਕਦਾ। ਬੱਚੇ ਦਾ ਅੰਦਰ ਕਦੀ ਵੀ ਟਿਕਾਅ ਵਿਚ ਨਹੀਂ ਆਉਂਦਾ। ਹਕੀਕਤ ਇਹ ਹੈ ਕਿ ਉਸ ਬਿਰਧ ਨੂੰ, ਉਸ ਬਜ਼ੁਰਗ ਨੂੰ ਬਜ਼ੁਰਗ ਕਿਵੇਂ ਕਹੋਗੇ ਜਿਸ ਦਾ ਆਪਣਾ ਅੰਦਰ ਹੀ ਨਿਆਣਿਆਂ ਦੀ ਤਰ੍ਹਾਂ ਸਦਾ ਖਿੰਡਿਆ ਰਹਿੰਦਾ ਹੈ। ਕਾਰਣ ਇਹ ਹੈ ਕਿ-

*ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ॥*

ਕਿਉਂਕਿ ਉਹਨਾਂ ਦੇ ਅੰਦਰ ਰੱਬ ਦਾ ਧਿਆਨ ਨਹੀਂ। ਪ੍ਰਮਾਤਮਾ ਦੀ ਸੁਰਤ ਨਹੀਂ, ਵਾਹਿਗੁਰੂ ਦਾ ਚਿੰਤਨ ਨਹੀਂ।

*ਵਿਚਿ ਹਉਮੈ ਕਰਮ ਕਮਾਵਦੇ*

ਉਹ ਉਮਰ ਢਲਨ ਦੇ ਬਾਵਜੂਦ ਵੀ ਅੰਦਰ ਦੀ ਹਉਮੈ ਨੂੰ ਛੱਡਣ ਲਈ ਤਿਆਰ ਨਹੀਂ। ਸਚੇ ਪਾਤਿਸ਼ਾਹ ਕਹਿਣ ਲੱਗੇ-

*ਸਭ ਧਰਮ ਰਾਇ ਕੈ ਜਾਂਹੀ॥*

ਇਹੋ ਜਿਹੇ ਮਨਮੁਖ, ਇਹੋ ਜਿਹੇ ਖਿੰਡੀ ਹੋਈ ਸੁਰਤ ਵਾਲੇ ਬੰਦੇ ਬਾਪੂ ਅਮਰਦਾਸ ਕਹਿੰਦੇ ਹਨ ਕਿ ਸਾਰੀ ਧਰਮਰਾਜ ਦੀ ਫੌਜ ਹੈ। ਧਰਮਰਾਜ ਦੀ ਫੌਜ ਦਾ ਮਤਲਬ ਇਹ ਜਮਦੂਤਾਂ ਦੇ ਵੱਸ ਪੈਣ ਵਾਲੇ ਹਨ। ਇਹ ਪ੍ਰਮਾਤਮਾ ਦੇ ਘਰ ਜਾਣ ਵਾਲੀ ਖੇਡ ਨਹੀਂ। ਇਹ ਧਰਮਰਾਜ ਦੇ ਸਾਹਮਣੇ ਪੇਸ਼ ਹੋਣਗੇ। ਹਜ਼ੂਰ ਕ੍ਰਿਪਾਲੂ ਜੀ ਕਿਰਪਾ ਕਰਦੇ ਹਨ-

*ਗੁਰਮੁਖਿ ਹਛੇ ਨਿਰਮਲੇ*

ਜਿਨ੍ਹਾਂ ਦੀ ਸੁਰਤ ਟਿੱਕੀ ਹੋਈ ਹੈ ਉਹ ਚੰਗੇ ਹਨ। ਨਿਰਮਲ ਹਨ। ਉਹਨਾਂ ਦੇ ਅੰਦਰ ਕੋਈ ਮੈਲ ਨਹੀਂ। ਕਿਸੇ ਕਿਸਮ ਦਾ ਰੰਚਕ ਮਾਤਰ ਵੀ ਮੈਲ ਦਾ ਕੋਈ ਅੰਸ਼ ਨਹੀਂ। ਅਸਲ ਵਿਚ ਨਿਰਮਲ ਨੂੰ ਜੱਪ ਜੱਪ ਕੇ ਨਿਰਮਲ ਹੋ ਗਏ।

*ਗੁਰ ਕੈ ਸਬਦਿ ਸੁਭਾਇ॥*

ਗੁਰੂ ਦੇ ਸ਼ਬਦ ਵਿਚ ਸੁੱਤੇ ਸਿਧ ਉਹਨਾਂ ਦੇ ਅੰਦਰ ਨੂੰ ਪਵਿੱਤਰਤਾ ਮਿਲੀ। ਗੁਰਮੁਖੋ! ਮੈਲ ਉਤਾਰਨ ਦਾ ਯਤਨ ਕਰਾਂਗੇ ਤਾਂ ਹੀ ਮੈਲ ਉਤਰਨੀ ਹੈ। ਜਿਸ ਦਿਨ ਮਨ ਨਿਰਮਲ ਹੋ ਗਿਆ, ਉਸ ਮਹਾਂਪੁਰਸ਼ ਨੇ ਕਿਹਾ-

*ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥*
*ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥*

(ਅੰਗ ੧੩੬੭)

*ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ॥*
*ਓਨਾ ਮੈਲੁ ਪੰਤਗੁ ਨ ਲਗਈ*

ਭਾਵ ਜ਼ਰਾ ਜਿੰਨੀ ਵੀ ਮੈਲ, ਰੰਚਕ ਮਾਤਰ ਵੀ ਮੈਲ ਨਹੀਂ ਲੱਗਦੀ।

*ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ॥*

ਜੋ ਗੁਰੂ ਦੇ ਹੁਕਮ ਵਿਚ ਚਲਣ ਉਹਨਾਂ ਨੂੰ ਮੈਲ ਕਿਥੇ ਲਗਣੀ ਹੈ।

*ਮਨਮੁਖ ਜੂਠਿ ਨ ਉਤਰੈ*

ਮਨਮੁਖ ਬੰਦੇ ਦੇ ਅੰਦਰ ਦੀ ਮੈਲ, ਅੰਦਰ ਦੀ ਜੂਠ ਨਹੀਂ ਉਤਰਦੀ।

*ਜੇ ਸਉ ਧੋਵਣ ਪਾਇ॥*

ਜੇ ਬਾਹਰੋਂ ਸੌ ਵਾਰੀ ਨਹਾਉਂਦਾ ਹੈ।

*ਨਾਨਕ ਗੁਰਮੁਖਿ ਮੇਲਿਅਨੁ*

ਧੰਨ ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਗੁਰੂ ਜੀ ਨੇ ਕਿਰਪਾ ਕਰਕੇ ਗੁਰਮੁਖਾਂ ਨੂੰ ਮੇਲਿਆ ਹੈ-

*ਗੁਰ ਕੈ ਅੰਕਿ ਸਮਾਇ॥*

ਅੰਕ ਦਾ ਅੱਖਰੀ ਅਰਥ ਹੁੰਦਾ ਹੈ ਗੋਦੀ। ਜਿਹੜੇ ਨਿਰਮਲ ਹੁੰਦੇ ਹਨ, ਉਹਨਾਂ ਨੂੰ ਗੁਰੂ ਜੀ ਆਪਣੀ ਗੋਦੀ ਵਿਚ ਬਿਠਾ ਲੈਂਦੇ ਹਨ। ਉਹਨਾਂ ਨੂੰ ਆਪਣੇ ਸੀਨੇ ਨਾਲ ਲਾ ਲੈਂਦੇ ਹਨ। ਪਿਆਰਿਉ! ਮੈਂ ਅਰਜ਼ ਕੀਤੀ ਸੀ ਕਿ ਜ਼ਿੰਦਗੀ ਦਾ ਅਰਥ ਗੁਰੂ ਦੀ ਗੋਦੀ ਹੀ ਬਣਾਈਏ।

ਜ਼ਿੰਦਗੀ ਦਾ ਮਕਸਦ ਦੁਨੀਆਂ ਦੀ ਗੱਦੀ ਨਾ ਬਣਾਈਏ। ਗੁਰੂ ਦੀ ਗੋਦੀ ਵਿਚ ਬੜਾ ਅਨੰਦ ਹੈ। ਜਿਹੜੇ ਗੱਦੀ ਵਾਲੇ ਪਾਸੇ ਤੁਰ ਪੈਂਦੇ ਹਨ, ਉਹਨਾਂ ਦੇ ਡਿੱਗਣ ਦੇ ਵੀ ਚਾਨਸ ਹਨ ਤੇ ਜਿਹੜਾ ਗੋਦੀ ਵਿਚ ਬੈਠ ਗਿਆ, ਉਹਦੇ ਚਾਰ ਚੁਫੇਰੇ ਬਾਹਾਂ ਗੁਰੂ ਦੀਆਂ ਹੁੰਦੀਆਂ ਹਨ। ਉਹਨੂੰ-

*ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*

(ਅੰਗ ੮੧੯)

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*

(ਅੰਗ ੬੮੨)

ਜਦੋਂ ਅਸੀਂ ਗੁਰੂ ਕੋਲੋਂ ਆਉਣਾ ਹੈ ਆਪਾਂ ਗੋਦੀ ਮੰਗਦੇ ਹਾਂ। ਹਜ਼ੂਰ ਕਹਿੰਦੇ ਹਨ ਕਿ ਗੁਰੂ ਨੇ ਆਪਣੇ ਅੰਕ ਵਿਚ ਬਿਠਾ ਲਿਆ, ਗੋਦੀ ਵਿਚ ਬਿਠਾ ਲਿਆ। ਤੇ ਜਿੰਨ੍ਹਾਂ ਨੂੰ ਗੋਦੀ ਵਿਚ ਬਿਠਾ ਲਿਆ, ਉਹਨਾਂ ਨੂੰ ਇਕ ਦਿਨ ਆਪਣਾ ਰੂਪ ਹੀ ਦੇ ਦਿੱਤਾ। ਤਾਂ ਹੀ ਅਰਦਾਸ ਵਿਚ ਅਸੀਂ ਰੋਜ਼ ਕਹਿੰਦੇ ਹਾਂ- ਸੱਚੇ ਪਾਤਿਸ਼ਾਹ! ਕੋਈ ਉਹ ਘੜੀ ਆਏਗੀ ਕਿ-

*ਪ੍ਰਭ ਕੀਜੈ ਕਿਰਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥*

ਗੁਰੂ ਰਾਮਦਾਸ ਜੀ!

*ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ॥*

(ਅੰਗ ੧੩੨੧)

ਹੇ ਸੱਚੇ ਪਾਤਿਸ਼ਾਹ! ਕਦੋਂ ਉਹ ਘੜੀ ਆਏਗੀ ਜਦੋਂ ਮੇਰੇ ਵਰਗੇ ਡਿੱਗੇ ਹੋਏ ਨੂੰ ਆਪਣੀ ਗੋਦੀ ਵਿਚ ਲੈ ਲਉਗੇ। ਜਿਹੜਾ ਗੋਦੀ ਵਿਚ ਬੈਠ ਗਿਆ, ਉਹ ਸ਼ਬਦ ਸੁਰਤ ਕਰਕੇ ਲੀਨ ਹੋ ਗਿਆ। ਹੁਣ ਗੋਦੀ ਵਿਚ ਬੈਠਣਾ ਵੀ ਆਪਣੀ ਸੁਰਤ ਨੂੰ ਸ਼ਬਦ ਵਿਚ ਟਿਕਾ ਕੇ ਬੈਠਣਾ ਹੈ।

*ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ॥ ੪੫॥*

ਉਹ ਗੁਰੂ ਜੀ ਦੀ ਗੋਦ ਵਿਚ ਹੀ ਲੀਨ ਹੋ ਗਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਗੀਆਂ। ਹੋਈਆਂ ਭੁੱਲਾਂ ਚੁੱਕਾਂ ਦੀ ਛਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਏਕੋ ਨਾਮੁ ਧਿਆਇ

ਸਿਰੀਰਾਗੁ ਮਹਲਾ ੫ ॥

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥*
*ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨ ਗਿਆਨੁ ॥*
*ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ ॥ ੧ ॥*
*ਮਨ ਮੇਰੇ ਏਕੋ ਨਾਮੁ ਧਿਆਇ ॥*
*ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥ ੧ ॥ ਰਹਾਉ ॥*
*ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥*
*ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥*
*ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥ ੨ ॥*
*ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥*
*ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥*
*ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥ ੩ ॥*
*ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥*
*ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥*
*ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ ॥ ੪ ॥ ੧੦ ॥ ੮੦ ॥*

(ਅੰਗ ੪੫)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਪਰਮ ਸਨਮਾਨ ਯੋਗ ਸਾਧ ਸੰਗਤਿ ਜੀ ! ਆਪ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਮੀਰੀ ਪੀਰੀ ਦੇ ਮਾਲਕ, ਸ੍ਰੀ ਅਕਾਲ ਤਖ਼ਤ ਦੇ ਸਿਰਜਨਹਾਰੇ ਬੰਦੀ ਛੋੜ ਧੰਨ ਗੁਰੂ ਹਰਿ ਗੋਬਿੰਦ ਸਾਹਿਬ ਛਟਮ ਪੀਰ ਦਾ ਆਪ ਜੀ ਆਗਮਨ ਪੁਰਬ ਮਨਾਉਣ ਵਾਸਤੇ ਇੱਕਠੇ ਹੋਏ ਹੋ। ਅੰਮ੍ਰਿਤ ਬਚਨ ਕੀਰਤਨ

ਆਪ ਜੀ ਨੇ ਗੁਰਮੁਖਿ ਪਿਆਰਿਆਂ ਪਾਸੋਂ ਸਰਵਨ ਕੀਤਾ ਹੈ। ਆਉ ਜੋ ਲੜੀਵਾਰ ਇਸ ਅਸਥਾਨ 'ਤੇ ਗੁਰ ਸ਼ਬਦ ਵਿਚਾਰ ਚੱਲ ਰਹੀ ਹੈ, ਅੱਜ ਧੰਨ ਗੁਰੂ ਅਰਜਨ ਸਾਹਿਬ ਜੀ ਦੇ ਉਚਾਰਣ ਕੀਤੇ ਹੋਏ ਅੰਮ੍ਰਿਤ ਬਚਨ ਆਪ ਜੀ ਨੇ ਸਰਵਨ ਕੀਤੇ ਹਨ। ਇਸ ਸ਼ਬਦ ਦੀ ਵਿਚਾਰ ਆਪਾਂ ਦੋ ਦਿਨਾਂ ਵਿਚ ਮੁਕੰਮਲ ਕਰਾਂਗੇ ਤਾਂਕਿ ਅੱਜ ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਹਜ਼ੂਰ ਦੇ ਪਵਿੱਤਰ ਜੀਵਨ 'ਤੇ ਸਿੱਖ ਜਗਤ ਨੂੰ ਉਹਨਾਂ ਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਦੇ ਸੰਖੇਪ ਵਿਚਾਰ ਆਪ ਸੰਗਤ ਨਾਲ ਸਾਂਝੀ ਕੀਤੀ ਜਾ ਸਕੇ।

ਇਸ ਸ਼ਬਦ ਦੀ ਰਹਾਉ ਦੀ ਤੁੱਕ ਸਿਰਫ਼ ਆਪਾਂ ਵਿਚਾਰਨੀ ਹੈ। ਭਾਵ ਕਿ ਇਸ ਸ਼ਬਦ ਦੀ ਜੋ ਅਰੰਭਤਾ ਹੈ, ਉਸ ਵਿਚ ਪ੍ਰਭੂ ਦੇ ਦਰ 'ਤੇ ਕੌਣ ਪ੍ਰਧਾਨ ਹਨ। ਗੁਰੂ ਘਰ ਵਿਚ ਕਿੰਨ੍ਹਾਂ ਨੂੰ ਪ੍ਰਧਾਨ ਮੰਨਿਆ ਗਿਆ ਹੈ, ਅਸਲ ਵਿਚ ਉਸ ਦੀ ਵਿਆਖਿਆ ਹੈ। ਪਹਿਲੇ ਅੰਮ੍ਰਿਤ ਬਚਨ ਹਨ-

*ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ॥*

ਜਿੰਨ੍ਹਾਂ ਮਨੁੱਖਾਂ ਨੇ ਆਪਣੇ ਚਿਤ ਨੂੰ ਸਤਿਗੁਰੂ ਦੇ ਸ਼ਬਦ ਵਿਚ ਲਾ ਦਿੱਤਾ ਹੈ, ਹਕੀਕਤ ਵਿਚ ਉਹ ਹੀ ਪ੍ਰਧਾਨ ਹਨ। ਗੁਰੂ ਦਰ 'ਤੇ, ਰੱਬ ਦੇ ਦਰ 'ਤੇ, ਪ੍ਰਮੇਸ਼ਵਰ ਦੇ ਘਰ ਵਿਚ ਉਹਨਾਂ ਦੀ ਪ੍ਰਧਾਨਗੀ ਹੀ ਕਬੂਲੀ ਜਾਂਦੀ ਹੈ। ਫਿਰ ਇਸ ਸ਼ਬਦ ਦੇ ਅੰਤ ਵਿਚ ਹਜ਼ੂਰ ਨੇ ਫੁਰਮਾਇਆ ਹੈ-

*ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ॥*

ਜਿੰਨ੍ਹਾਂ ਨੇ ਚਿਤ ਨੂੰ ਗੁਰੂ ਸ਼ਬਦ ਵਿਚ ਲਾਇਆ, ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਪ੍ਰਮੇਸ਼ਵਰ ਵੱਸ ਗਿਆ, ਉਹ ਪੂਰੇ ਪ੍ਰਧਾਨ ਹਨ, ਉਹ ਆਗੂ ਹਨ। ਜਿੰਨ੍ਹਾਂ ਨੂੰ ਆਪਾਂ ਪੂਰਨ ਪੁਰਖ ਕਹਿੰਦੇ ਹਾਂ।

ਅੱਜ ਮੀਰੀ ਪੀਰੀ ਦੇ ਮਾਲਕ ਦੇ ਚਰਨਾਂ ਦਾ ਓਟ ਆਸਰਾ ਲਈਏ। ਦਲ ਭੰਜਨ ਗੁਰ ਸੂਰਮਾ ਮਿਹਰ ਕਰੇ। ਸਾਨੂੰ ਸਾਰਿਆਂ ਕਹਿਣ ਸੁਨਣ ਵਾਲਿਆਂ ਨੂੰ ਅੰਦਰ ਦਾ ਟਿਕਾਅ ਬਖ਼ਸ਼ ਕੇ ਅਤੇ ਆਪਣੇ ਪਵਿੱਤਰ ਜੀਵਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਵਿਚਾਰ ਕਰਾ ਲਵੇ। ਬਖ਼ਸ਼ੋ ਅਸੀਸ ਅਤੇ ਉਚਾਰਣ ਕਰੋ ਜੀ ਵਾਹਿਗੁਰੂ !

ਸਾਹਿਬ ਸਤਿਗੁਰੂ ਗੁਰੂ ਪੰਚਮ ਪਾਤਿਸ਼ਾਹ ਮਹਾਰਾਜ ਜੀ ਨੇ ਇਸ ਪਵਿੱਤਰ ਸ਼ਬਦ ਦੇ ਜੋ ਰਹਾਉ ਦੇ ਬਚਨ ਹਨ, ਇਸ ਦੇ ਪਵਿੱਤਰ ਬਚਨ ਦੇ ਅੱਧੇ ਹਿੱਸੇ ਵਿਚ ਸਾਧਨਾ ਦੀ ਘਾਲਣਾ ਦੀ ਜਾਂ ਬਚਨ ਨੂੰ ਕਮਾਉਣ ਦੀ ਗੱਲ ਕੀਤੀ ਹੈ ਅਤੇ ਉਸ ਤੋਂ ਅਗਲੇ ਹਿੱਸੇ ਵਿਚ ਕੀਤੀ ਹੋਈ ਘਾਲਣਾ, ਕੀਤੀ ਹੋਈ ਸਾਧਨਾ, ਕੀਤੀ ਹੋਈ ਕਮਾਈ ਦਾ ਫੱਲ ਕੀ ਮਿਲੇਗਾ, ਧੰਨ ਗੁਰੂ ਅਰਜਨ ਸਾਹਿਬ ਨੇ ਉਹ ਬਿਆਨ ਕੀਤਾ ਹੈ। ਸ਼ਬਦ ਦੀਆਂ ਰਹਾਉ ਦੀਆਂ ਅੰਮ੍ਰਿਤ ਪੰਗਤੀਆਂ ਹਨ—

*ਮਨ ਮੇਰੇ ਏਕੋ ਨਾਮੁ ਧਿਆਇ॥*

ਹੇ ਮੇਰੇ ਮਨ! ਤੂੰ ਇਕੋ ਪਰੀਪੂਰਨ ਪ੍ਰਮਾਤਮਾ ਵਾਹਿਗੁਰੂ ਜੀ ਦੇ ਨਾਮ ਨੂੰ ਧਿਆਈਂ ਤੇ ਇਕ ਦੇ ਧਿਆਉਣ ਵਿਚੋਂ ਹੀ ਮਨ ਨੂੰ ਜੱਪਣ ਨਾਲ ਮਿਲੇਗਾ ਕੀ?

*ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ॥*

ਚੇਤੇ ਰੱਖ ਸਾਰੇ ਸੁੱਖਾਂ ਤੋਂ ਸ੍ਰੇਸ਼ਟ ਸੁੱਖ ਤੇਰੇ ਅੰਦਰ ਪੈਦਾ ਹੋਣਗੇ। ਪ੍ਰਮਾਤਮਾ ਦੀ ਦਰਗਾਹ ਵਿਚ ਤੈਨੂੰ ਪੱਤ ਦੇ ਬਸਤਰ ਨਾਲ ਤੇਰੀ ਆਤਮਾ ਢੱਕੀ ਜਾਏਗੀ। ਤੂੰ ਇੱਜ਼ਤ ਨਾਲ ਜਾਏਂਗਾ। ਸਾਰੀ ਮਾਨਵਤਾ ਦੇ ਅੰਦਰ ਜਿਹੜੀ ਤਾਂਘ ਹੈ, ਉਹ ਸਿਰਫ਼ ਇਤਨਾ ਕਹਿ ਕੇ ਕਿ ਮੈਨੂੰ ਸੁੱਖ ਦੀ ਪ੍ਰਾਪਤੀ ਹੋ ਜਾਏ, ਪਰ ਇਹ ਗੱਲ ਵੱਖਰੀ ਹੈ ਕਿ ਹਰ ਬੰਦੇ ਦੇ ਸੁੱਖ ਦੀ ਪ੍ਰੀਭਾਸ਼ਾ ਆਪੋ ਆਪਣੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਨੇ ਉਸ ਸੁੱਖ ਦਾ ਜ਼ਿਕਰ ਕੀਤਾ ਹੈ, ਜਿਸ ਸੁੱਖ ਦੀ ਲੋਚਾ ਦੀ ਕਰੋੜਾਂ ਵਿਚੋਂ ਕੋਈ ਇਕ ਅੱਧ ਪ੍ਰਮਾਤਮਾ ਦੀ ਭਗਤੀ ਕਰਨ ਵਾਲਾ ਸੇਵਕ ਜਨ ਪੂਰਤੀ ਕਰਦਾ ਹੈ। ਆਮ ਤੌਰ ਤੇ ਅਸੀਂ ਸੁੱਖ ਦੀ ਪ੍ਰੀਭਾਸ਼ਾ ਦੇਂਦੇ ਹਾਂ ਕਿ ਜੇ ਧਨ ਬਹੁਤ ਜ਼ਿਆਦਾ ਹੋਵੇਗਾ। ਘਰ, ਦੁਕਾਨ, ਮਕਾਨ, ਦੁਨੀਆਂ ਦੀਆਂ ਸਹੂਲਤਾਂ ਆ ਜਾਣ ਤੇ ਪਰਤ ਕੇ ਮੈਂ ਸੁੱਖੀ ਹਾਂ। ਇਹ ਸਾਡੇ ਅੰਦਰ ਸੁੱਖ ਦੀ ਪ੍ਰੀਭਾਸ਼ਾ ਹੈ। ਜੋ ਆਤਮਿਕ ਸੁੱਖ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਦਰਜ ਹੈ, ਉਹ ਆਤਮਿਕ ਸੁੱਖ ਸ਼ਾਇਦ ਸਾਡੇ ਪ੍ਰਾਪਤ ਕੀਤੀ ਹੋਈ ਜੋਤ ਵਿਚੋਂ ਨਾ ਮਿਲੇ। ਸਾਹਿਬ ਕ੍ਰਿਪਾਲੂ ਜੀ ਮਿਹਰ ਕਰਦੇ ਹਨ ਕਿ ਅਸਲੀ ਸਹੀ ਸੁੱਖ ਹੈ ਅੰਦਰ ਨੂੰ ਸ਼ਾਂਤੀ ਮਿਲ ਜਾਣੀ। ਅੰਦਰ ਨੂੰ ਟਿਕਾਅ ਮਿਲ ਜਾਣਾ।

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕੀਤਾ ਹੈ। ਆਪ ਕਈ ਵਾਰੀ ਉਸ ਸੁੱਖ ਦੀ ਗੱਲ ਬਾਣੀ ਵਿਚੋਂ ਪੜ੍ਹਦੇ ਹੋ, ਪਰ ਹਜ਼ੂਰ ਉਸ ਨੂੰ ਆਤਮਿਕ ਸੁੱਖ ਨਹੀਂ ਮੰਨਦੇ ਪਰ ਉਸ ਨੂੰ ਦੁਨੀਆਂ ਦੀਆਂ ਸਹੂਲਤਾਂ ਨਾਲ ਦਰਜਾ ਜ਼ਰੂਰ ਦੇਣਗੇ। ਹਜ਼ੂਰ ਨੇ ਫਰਮਾਇਆ ਹੈ ਕਿ ਜੇ ਆਪਾਂ ਧਨ ਇੱਕਤਰ ਕਰਕੇ ਸੋਚਦੇ ਹਾਂ ਕਿ ਇਹਦੇ ਵਿਚ ਸੁੱਖ ਹੈ ਤਾਂ ਇਹ ਕਾਰਜ ਸਿਧੀ ਵਾਸਤੇ ਤਾਂ ਜ਼ਰੂਰ ਕੰਮ ਦੇਵੇਗਾ, ਪਰ ਜੇ ਆਤਮਿਕ ਸੁੱਖ ਦੀ ਲੋਚਾ ਰੱਖ ਕੇ ਤੁਰੀਏ ਤਾਂ ਸ਼ਾਇਦ ਹਰ ਅਰਬਾਂਪਤੀ ਇਤਨਾ ਦੁੱਖੀ ਨਾ ਹੁੰਦਾ। ਜੇ ਉਹਨੂੰ ਧਨ ਦੇ ਬਦਲੇ ਕਿਤੇ ਆਤਮਿਕ ਸੁੱਖ, ਆਤਮਿਕ ਸ਼ਾਂਤੀ ਮਿਲ ਜਾਂਦੀ। ਸਾਹਿਬ ਨੇ ਬਚਨ ਕੀਤੇ-

*ਸੁਖੁ ਨਾਹੀ ਬਹੁਤੈ ਧਨਿ ਖਾਟੇ॥*

ਬਹੁਤ ਸਾਰਾ ਧਨ ਇਕੱਤਰ ਕਰਕੇ ਵੀ ਆਤਮਿਕ ਸੁੱਖ ਨਹੀਂ।

*ਸੁਖੁ ਨਾਹੀ ਪੇਖੇ ਨਿਰਤਿ ਨਾਟੇ॥*

ਕੀ ਇਹ ਬਾਹਰ ਦੇ ਨਾਟਕ, ਇਹ ਬਾਹਰ ਦੀਆਂ ਰੰਗ ਰਲੀਆਂ ਦੇਖ ਕੇ, ਅੱਖਾਂ ਨੂੰ ਸਕੂਨ ਮਿਲਦਾ ਹੈ? ਨਾ ਤਾਂ ਇਹਦੇ ਵਿਚ ਆਤਮਿਕ ਸੁੱਖ ਹੈ, ਨਾ ਤਾਂ ਬਾਹਰ ਦਾ ਧਨ ਇਕੱਠਾ ਕਰਕੇ ਸੁੱਖ ਹੈ।

*ਸੁਖੁ ਨਾਹੀ ਬਹੁ ਦੇਸ ਕਮਾਏ॥*

ਸਾਰੇ ਸੁੱਖਾਂ ਤੋਂ ਸ੍ਰੇਸ਼ਟ ਕਿਹੜਾ ਸੁੱਖ ਹੈ। ਸਾਹਿਬ ਬਚਨ ਕਰਦੇ ਹਨ-

*ਸਰਬ ਸੁਖਾ ਹਰਿ ਹਰਿ ਗੁਣ ਗਾਏ॥*

ਜਿਸਨੇ ਹਰੀ ਦੇ ਗੁਣਾਂ ਦਾ ਗਾਇਨ ਕੀਤਾ, ਉਹਨੂੰ ਸਾਰਿਆਂ ਸੁੱਖਾਂ ਦਾ ਮੂਲ ਸੁੱਖ ਆਤਮਿਕ ਸੁੱਖ ਮਿਲਿਆ। ਇਸ ਸ਼ਬਦ ਦੀਆਂ ਰਹਾਉ ਦੀਆਂ ਤੁੱਕਾਂ ਹਨ-

*ਸੂਖ ਸਹਜ ਅਨੰਦ ਲਹਹੁ॥*

ਐ ਮਨੁੱਖ! ਤੂੰ ਆਤਮਿਕ ਸੁੱਖ, ਅੰਦਰ ਦਾ ਸਹਿਜ, ਜੇ ਅੰਦਰ ਦਾ ਅਨੰਦ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ

*ਸੂਖ ਸਹਜ ਅਨੰਦ ਲਹਹੁ॥*
*ਸਾਧਸੰਗਤਿ ਪਾਈਐ ਵਡਭਾਗੀ*
*ਗੁਰਮੁਖਿ ਹਰਿ ਹਰਿ ਨਾਮੁ ਕਹਹੁ॥*

(ਅੰਗ ੧੧੪੭)

ਗੁਰੂ ਦੇ ਸਨਮੁਖ ਹੋ ਕੇ ਉਸ ਪਰੀਪੂਰਨ ਪ੍ਰਮਾਤਮਾ ਸੁੱਖ ਨਿਧਾਨ ਸੁੱਖਾਂ ਦੇ ਖ਼ਜ਼ਾਨੇ ਨੂੰ ਆਪਣੀ ਰਸਨਾ ਤੋਂ ਕਹਿ। ਫਿਰ ਤੈਨੂੰ ਆਤਮਿਕ ਸੁੱਖ ਦੀ ਪ੍ਰਾਪਤੀ ਹੋਵੇਗੀ। ਧੰਨ ਗੁਰੂ ਅਰਜਨ ਸਾਹਿਬ ਕਹਿ ਰਹੇ ਹਨ ਕਿ ਇਹਨਾਂ ਬਾਹਰ ਦੀਆਂ ਸਹੂਲਤਾਂ ਵਿਚੋਂ ਸੁੱਖ ਨਹੀਂ। ਹਜ਼ੂਰ ਕ੍ਰਿਪਾਲੂ ਜੀ ਦੇ ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ। ਦਾਤਾਰ ਜੀ ਦੇ ਬਚਨ ਹਨ। ਸੁਖਮਨੀ ਸਾਹਿਬ ਜੀ ਦਾ ਪਾਠ ਆਪ ਜੀ ਕਰਦੇ ਹੋ। ਮੇਰੇ ਸਤਿਗੁਰੂ ਜੀ ਨੇ ਸੁਖਮਨੀ ਸਾਹਿਬ ਜੀ ਦੀ ਪਵਿੱਤਰ ਬਾਣੀ ਦੀ ਪਹਿਲੀ ਅਸਟਪਦੀ ਸੁੱਖ ਦੀ ਪ੍ਰਾਪਤੀ ਤੋਂ ਸ਼ੁਰੂ ਕੀਤੀ ਹੈ ਤੇ ਉਸ ਦੇ ਨਾਲ ਹੀ ਸੁੱਖ ਪ੍ਰਾਪਤ ਹੋਣ ਦੀ ਜੁਗਤ। ਸੁੱਖ ਪ੍ਰਾਪਤ ਹੋਣ ਦਾ ਵਸੀਲਾ ਵੀ ਦਾਤਾ ਜੀ ਨੇ ਫੁਰਮਾਇਆ ਹੈ ਤੇ ਸਾਹਿਬ ਜੀ ਦੇ ਬਚਨ ਹਨ-

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

ਹਜ਼ੂਰ ਕਹਿੰਦੇ ਹਨ ਕਿ ਮੈਂ ਪ੍ਰਮਾਤਮਾ ਜੀ ਦੇ ਨਾਮ ਨੂੰ ਸਿਮਰਦਾ ਹਾਂ ਤੇ ਉਹਨੂੰ ਸਿਮਰ ਸਿਮਰ ਕੇ, ਉਹਨੂੰ ਜੱਪ ਜੱਪ ਕੇ, ਉਹਨੂੰ ਧਿਆ ਧਿਆ ਕੇ ਆਤਮਿਕ ਸੁੱਖ ਮਾਣਦਾ ਪਿਆ ਹਾਂ। ਜਿੰਨ੍ਹਾਂ ਚੀਜ਼ਾਂ ਕਰਕੇ ਦੁੱਖ ਹੈ, ਸਿਮਰਨ ਕਰਨ ਦੇ ਨਾਲ ਉਹ ਦੁੱਖ ਆਪਣੇ ਆਪ ਚਲਾ ਗਿਆ।

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥*
*ਸਿਮਰਉ ਜਾਸੁ ਬਿਸੁੰਭਰ ਏਕੈ॥*

*ਨਾਮੁ ਜਪਤ ਅਗਨਤ ਅਨੇਕੈ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ॥*
*ਕੀਨੇ ਰਾਮ ਨਾਮ ਇਕ ਆਖੵਰ॥*
*ਕਿਨਕਾ ਏਕ ਜਿਸੁ ਜੀਅ ਬਸਾਵੈ॥*
*ਤਾ ਕੀ ਮਹਿਮਾ ਗਨੀ ਨ ਆਵੈ॥*
*ਕਾਂਖੀ ਏਕੈ ਦਰਸ ਤੁਹਾਰੋ॥*
*ਨਾਨਕ ਉਨ ਸੰਗਿ ਮੋਹਿ ਉਧਾਰੋ॥ ੧॥*

ਅਸਲ ਸੁੱਖ ਕੀ ਹੈ? ਸੁੱਖ ਅਸਲ ਵਿਚ ਹੈ-

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਪ੍ਰਮਾਤਮਾ ਦੇ ਨਾਮ ਵਿਚ ਹੀ ਆਤਮਿਕ ਸੁੱਖ ਹੈ।

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਇਹ ਸੁੱਖ ਬਾਹਰ ਨਹੀਂ।

*ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥*

( ਅੰਗ ੨੬੨)

ਪ੍ਰਭੂ ਦੀ ਭਗਤੀ ਕਰਨ ਵਾਲੇ, ਸਿਮਰਨ ਕਰਨ ਵਾਲਿਆਂ ਦੇ ਅੰਦਰ ਇਕ ਆਤਮਿਕ ਸੁੱਖ ਦਾ ਟਿਕਾਣਾ ਹੈ, ਬਿਸਰਾਮ ਹੈ। ਉਹਨਾਂ ਦੇ ਅੰਦਰ ਨੂੰ ਸੁੱਖ ਹੈ। ਧੰਨ ਗੁਰੂ ਅਰਜਨ ਸਾਹਿਬ ਅੱਜ ਕਹਿ ਰਹੇ ਹਨ ਕਿ ਮੇਰੇ ਮਨ, ਇਕ ਨਾਮ ਨੂੰ ਧਿਆਹ, ਇਸ ਨਾਮ ਦੇ ਵਿਚੋਂ ਹੀ ਤੈਨੂੰ ਸੁੱਖ ਮਿਲੇਗਾ, ਜਿਸ ਸੁੱਖ ਦਾ ਮੁਕਾਬਲਾ ਦੁਨੀਆਂ ਦੀ ਕੋਈ ਸਹੂਲਤ ਨਹੀਂ ਕਰ ਸਕਦੀ। ਸਾਹਿਬ ਧੰਨ ਗੁਰੂ ਅਰਜਨ ਦੇਵ ਜੀ ਦਾ ਇਕ ਬਚਨ ਹੈ। ਜੈਤਸਰੀ ਦੀ ਵਾਰ ਦੀ ਇਹ ਪਉੜੀ ਹੈ। ਇਹ ਠੀਕ ਹੈ ਕਿ ਸਹੂਲਤਾਂ ਜਾਂ ਲੋੜਾਂ ਤੋਂ ਬਿਨਾਂ ਵੀ ਬੰਦੇ ਦਾ ਅੰਦਰ ਕਦੀ ਨਹੀਂ ਟਿਕਦਾ। ਜਿਸ ਬੰਦੇ ਨੂੰ ਪੇਟ ਭਰ ਕੇ ਰੋਟੀ ਨਹੀਂ ਮਿਲਦੀ, ਬਹੁਤੇ ਉਹ ਬੰਦੇ ਧਰਮ ਦੀ ਦੁਨੀਆਂ ਵਿਚ ਪ੍ਰਵੇਸ਼ ਕਰਦਿਆਂ ਸਿਰਫ਼ ਇਕ ਬਿਰਤੀ ਨੂੰ ਲੈ ਕੇ ਅੱਗੇ ਤੁਰਦੇ ਹਨ ਕਿ ਜੇ ਮੈਂ ਧਰਮ ਕਮਾਵਾਂਗਾ, ਸ਼ਾਇਦ ਮੈਨੂੰ ਪੇਟ ਭਰ ਕੇ ਰੋਟੀ ਮਿਲ ਜਾਏ। ਉਹਨਾਂ ਨੂੰ ਪੇਟ ਭਰ ਰੋਟੀ ਮਿਲਣੀ ਹੀ ਆਖ਼ਰੀ ਸੁੱਖ ਹੈ। ਜੇ ਕਿਸੇ ਬੰਦੇ ਦਾ ਤਨ ਰੋਗੀ ਹੈ ਤਾਂ ਉਹ ਸੋਚਦਾ ਹੈ ਕਿ ਧਰਮ ਵਿਚ ਪ੍ਰਵੇਸ਼ ਕਰਾਂ ਤਾਂ ਸ਼ਾਇਦ ਮੇਰੇ ਦੁੱਖ ਦੀ ਨਵਿਰਤੀ ਹੋ ਜਾਏ। ਸਰੀਰਕ ਦੁੱਖਾਂ ਦੀ ਨਵਿਰਤੀ ਹੀ ਉਹਨਾਂ ਵਾਸਤੇ ਸੁੱਖ ਦੀ ਪ੍ਰੀਭਾਸ਼ਾ ਹੈ। ਜੇ ਕਿਸੇ ਇਨਸਾਨ ਨੂੰ ਸੰਸਾਰ ਦੀ ਕਿਸੇ ਪਦਵੀ ਦੀ ਜ਼ਰੂਰਤ ਹੈ ਤਾਂ ਉਹ ਇਸ ਬਿਰਤੀ ਨੂੰ ਲੈ ਕੇ ਧਰਮ ਕਮਾਉਂਦਾ ਹੈ ਤੇ ਉਸ ਪਦਵੀ ਦੀ ਪ੍ਰਾਪਤੀ ਹੀ ਉਸਦੇ ਵਾਸਤੇ ਅਖ਼ੀਰਲਾ ਸੁੱਖ ਹੈ। ਮੇਰੇ ਸਤਿਗੁਰੂ ਜੀ ਬਚਨ ਕਰਦੇ ਹਨ

ਕਿ ਨਹੀਂ, ਅਸਲ ਵਿਚ ਜਿਉਂ ਜਿਉਂ ਤੂੰ ਉਸ ਚੀਜ਼ ਨੂੰ ਪ੍ਰਾਪਤ ਕਰੇਂਗਾ, ਉਸ ਤੋਂ ਬਾਅਦ ਤੇਰੇ ਅੰਦਰ ਹੋਰ ਭਟਕਣਾ ਪੈਦਾ ਹੋਵੇਗੀ। ਉਹਦੇ ਨਾਲ ਤੇਰੇ ਅੰਦਰ ਨੂੰ ਸ਼ਾਂਤੀ ਨਹੀਂ ਮਿਲੇਗੀ। ਜਿਤਨਾ ਤੂੰ ਭਰੇਂਗਾ ਉਤਨਾ ਹੋਰ ਖ਼ਾਲੀ ਹੋ ਜਾਏਂਗਾ। ਅੰਦਰ ਨਹੀਂ ਤ੍ਰਿਪਤ ਹੋਵੇਗਾ।

ਸਤਿਗੁਰੂ ਦੇ ਪਿਆਰਿਉ ! ਸਿਆਣੇ ਲੋਕ ਉਦਾਹਰਣ ਦੇਂਦੇ ਸਨ। ਫਿਰ ਮੈਂ ਬੇਨਤੀ ਕਰਾਂ, ਸਹੂਲਤਾਂ ਨਾਲ ਸਰੀਰਕ ਅਰਾਮ ਮਿਲ ਸਕਦੇ ਹਨ, ਪਰ ਆਤਮਿਕ ਸੁੱਖ ਨਹੀਂ ਸਹੂਲਤਾਂ ਨਾਲ ਮਿਲਦਾ। ਮੇਰੇ ਸਤਿਗੁਰੂ ਨੇ ਅੰਦਰ ਦੇ ਸੁੱਖ ਦੀ ਗੱਲ ਕਰਦਿਆਂ ਬਾਣੀ ਵਿਚ ਕੁਝ ਪਰਮਾਣ ਦਿੱਤੇ ਹਨ। ਕਈ ਵਾਰ ਅਸੀਂ ਦੇਖਦੇ ਹਾਂ ਕਿ ਪੁਰਾਤਨ ਸਮੇਂ ਵਿਚ ਤਿੰਨ ਚੀਜ਼ਾਂ ਨੂੰ ਬਹੁਤ ਠੰਡਿਆਂ ਸਮਝਿਆ ਜਾਂਦਾ ਸੀ। ਭਾਵੇਂ ਗਰਮੀ ਵਿਚ ਵੀ ਅਸੀਂ ਠੰਡ ਪੈਦਾ ਕਰ ਲੈਂਦੇ ਹਾਂ। ਚੰਦਰਮਾ ਦੀਆਂ ਰਿਸ਼ਮਾਂ ਮਨੁੱਖ ਦੀ ਚਮੜੀ ਨੂੰ ਜ਼ਰੂਰ ਸਕੂੰਨ ਦੇਂਦੀਆਂ ਹਨ, ਪਰ ਜਿਸ ਬੰਦੇ ਦਾ ਅੰਦਰ ਤਪਿਆ ਹੋਵੇ ਉਹ ਪੂਰਨਮਾਸੀ ਦੀ ਰਾਤ, ਸਾਰੀ ਰਾਤ ਚੰਦਰਮਾ ਦੇ ਸਾਹਮਣੇ ਬੈਠਾ ਰਹੇ, ਪਰ ਪਿਆਰਿਉ! ਚੰਦਰਮਾ ਦੀਆਂ ਰਿਸ਼ਮਾਂ ਉਹਦੀ ਚਮੜੀ ਨੂੰ ਜ਼ਰੂਰ ਸੁੱਖ ਦੇਣਗੀਆਂ ਪਰ ਉਹਦੇ ਮਨ ਨੂੰ ਪੂਰਨਮਾਸੀ ਦੀ ਰਾਤ ਦਾ ਚੰਦਰਮਾ ਵੀ ਕਦੀ ਸੁੱਖ ਨਹੀਂ ਦੇ ਸਕਦਾ।

ਪੁਰਤਾਨ ਸਮੇਂ ਇਕ ਹੋਰ ਤਰੀਕਾ ਸੀ ਕਿ ਜਦੋਂ ਕਿਸੇ ਦਾ ਤਨ ਤੱਪਦਾ ਸੀ ਤਾਂ ਲੋਕ ਚੰਦਨ ਦਾ ਲੇਪਨ ਆਪਣੇ ਤਨ 'ਤੇ ਕਰਦੇ ਸਨ, ਤਾਕਿ ਉਹਦੀ ਤਪਸ਼ ਤੋਂ ਬਚਿਆ ਜਾਏ। ਉਹਦੀ ਤਾਸੀਰ ਠੰਡੀ ਹੈ, ਇਹੀ ਕਾਰਣ ਹੈ ਸੱਪ ਜਦੋਂ ਅੱਕ ਦੇ ਜ਼ਹਿਰ ਨਾਲ ਕਲਪਦਾ, ਵਿਲਕਦਾ, ਗਰਮੀ ਨਾਲ, ਤਪਸ਼ ਨਾਲ ਭਟਕਦਾ ਹੈ ਤਾਂ ਸੱਪ ਫਿਰ ਚੰਦਨ ਦੇ ਰੁੱਖ ਵੱਲ ਜਾਂਦਾ ਹੈ, ਕਿਉਂਕਿ ਉਹਨੂੰ ਜੀਭ ਨਾਲ ਚੰਦਨ ਚੱਟ ਕੇ ਅੰਦਰ ਦਾ ਸਕੂਨ, ਅੰਦਰ ਦੀ ਠੰਡ ਮਿਲਦੀ ਹੈ। ਚੰਦਰਮਾ ਵੀ ਠੰਡਾ ਹੈ। ਚੰਦਨ ਦੀ ਲੱਕੜ ਵੀ ਠੰਡੀ ਹੈ, ਪਰ ਸਤਿਗੁਰੂ ਨੇ ਬਾਣੀ ਵਿਚ ਕਿਹਾ ਹੈ ਕਿ ਮੈਂ ਉਹ ਲੋਕ ਦੇਖੇ ਹਨ ਜਿਹੜੇ ਆਪਣੇ ਮੱਥੇ 'ਤੇ ਵੀ ਚੰਦਨ ਦਾ ਲੇਪਨ ਕਰਦੇ ਹਨ ਤੇ ਆਪਣੇ ਸਰੀਰ ਦੇ ਕਈ ਹਿੱਸਿਆਂ ਵਿਚ ਚੰਦਨ ਦਾ ਤਿਲਕ ਲਾਉਂਦੇ ਹਨ। ਪਰ ਇਤਨੀ ਹੈਰਾਨਗੀ ਦੀ ਗੱਲ ਹੈ ਕਿ ਚੰਦਨ ਦਾ ਲੇਪਨ ਕਰਕੇ, ਚੰਦਨ ਵਿਚ ਰਹਿ ਕੇ ਵੀ ਉਹਨਾਂ ਦੇ ਅੰਦਰ ਸ਼ਾਂਤੀ ਨਹੀਂ। ਕਿਉਂ? ਕਿਉਂਕਿ ਚੰਦਨ ਕੇਵਲ ਚਮੜੀ ਨੂੰ ਠੰਡ ਦੇ ਸਕਦਾ ਹੈ। ਚੰਦਨ ਇਸ ਚਮੜੀ ਦੇ ਵਿਚ ਵਿਚਰਦੇ ਹੋਏ ਮਨ ਨੂੰ ਕਦੀ ਵੀ ਠੰਡ ਨਹੀਂ ਦੇ ਸਕਦਾ। ਨਾ ਤਾਂ ਚੰਦਰਮਾ ਦੀ ਚਾਂਦਨੀ ਵਿਚ ਠੰਡ ਹੈ, ਨਾ ਚੰਦਨ ਦੀ ਲੱਕੜ ਵਿਚ, ਉਸ ਦੇ ਲੇਪਨ ਵਿਚ ਆਤਮਿਕ ਠੰਡ ਹੈ।

ਸਾਹਿਬ ਕਹਿੰਦੇ ਹਨ ਕਿ ਜੇ ਕੋਈ ਬੰਦਾ ਬਰਫ਼ ਦੀ ਚੋਟੀ 'ਤੇ ਉੱਚੇ ਪਹਾੜ ਦੇ ਸਿੱਖਰ 'ਤੇ ਜਾ ਬੈਠੇ ਤੇ ਸੋਚੇ ਸ਼ਾਇਦ ਮੈਨੂੰ ਇਸ ਬਰਫ਼ ਵਿਚੋਂ ਆਤਮਿਕ ਠੰਡ ਮਿਲ ਜਾਏ। ਬਰਫ਼ ਵਿਚ ਜੰਮ ਤਾਂ ਸਕਦਾ ਹੈ ਪਰ ਪਿਆਰਿਉ ! ਅੰਦਰ ਦੀ ਠੰਡ ਬਰਫ਼ ਵਿਚੋਂ ਵੀ, ਉੱਚੇ ਪਹਾੜਾਂ

ਦੀ ਠੰਡੀ ਹਵਾ ਵਿਚੋਂ ਵੀ ਨਹੀਂ ਮਿਲਦੀ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ! ਉਹ ਅੰਦਰ ਦੀ ਠੰਡ ਦੀ ਪ੍ਰਾਪਤੀ ਕਿਥੋਂ ਮਿਲੇਗੀ? ਅੰਦਰ ਸ਼ਾਂਤੀ ਕਿਥੋਂ ਮਿਲੇਗੀ? ਬਾਬਾ ਜੀ ਨੇ ਬਾਣੀ ਵਿਚੋਂ ਦੋ ਗੱਲਾਂ ਕਹੀਆਂ। ਸਾਹਿਬ ਦੇ ਬਚਨ ਹਨ- ਇਹ 52 ਉਂਗਲਾਂ ਚੰਦਨ ਨੂੰ ਜੇ ਤੂੰ ਘਸਾ ਘਸਾ ਕੇ ਪਿੰਡੇ 'ਤੇ ਲੇਪਨ ਕਰ ਲੈ, ਇਹਦੇ ਵਿਚੋਂ ਵੀ ਤੈਨੂੰ ਸ਼ਾਂਤੀ ਨਹੀਂ। ਜੇ ਕਿਤੇ ਕੋਈ ਰੱਬ ਦੀ ਬੰਦਗੀ ਕਰਨੇ ਵਾਲੇ ਗੁਰਮੁਖ ਜਨ ਪ੍ਰਮਾਤਮਾ ਦੇ ਨਾਂ ਵਿਚ ਓਤ ਪੋਤ ਹੋਏ ਠੰਡ ਦੇ ਪੁਤਲੇ ਗੁਰਮੁਖ ਪਿਆਰੇ ਮਿਲ ਜਾਣ ਗੁਰੂ ਦੀ ਸੰਗਤ ਵਿਚ ਤਾਂ ਠੰਡ ਮਿਲ ਸਕੇਗੀ। ਚੰਦਨ ਕੋਲੋਂ, ਚੰਦਰਮਾ ਕੋਲੋਂ ਤੇ ਠੰਡੇ ਇਲਾਕੇ ਵਿਚੋਂ ਕਿਤੇ ਆਤਮਿਕ ਸ਼ਾਂਤੀ ਨਹੀਂ।

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦਾ 400 ਸਾਲਾ ਸ਼ਹਾਦਤ ਵਾਲਾ ਦਿਨ ਸੀ। ਕਿਉਂਕਿ ਅੱਜ ਅਸੀਂ ਹਰਿਗੋਬਿੰਦ ਸਾਹਿਬ ਜੀ ਦੀ ਗੱਲ ਵੀ ਜ਼ਰੂਰ ਕਰਨੀ ਹੈ। 400 ਸਾਲ ਹੋ ਗਏ ਧੰਨ ਗੁਰੂ ਅਰਜਨ ਸਾਹਿਬ ਜੀ ਨੂੰ ਸ਼ਹੀਦ ਹੋਇਆਂ। ਉਹ ਠੰਡ ਦੇ ਪੁਤਲੇ, ਉਹ ਸੀਤਲਤਾ ਦੇ ਘਰ ਜਿੰਨ੍ਹਾਂ ਕੋਲ ਸਿਰਫ਼ ਹੈ ਹੀ ਸ਼ਾਂਤੀ ਤੇ ਸਕੂਨ। ਧੰਨ ਗੁਰੂ ਅਰਜਨ ਦੇਵ ਜੀ ਦੇ ਅੰਦਰ ਦੀ ਠੰਡ ਇਕ ਗੱਲ ਯਾਦ ਰਖਿਉ ਉਹ ਤੱਤੀ ਤਵੀ 'ਤੇ ਨਹੀਂ ਸੀ ਸੜੀ। ਅੰਦਰ ਦੀ ਠੰਡ ਉਬਲਦੀ ਦੇਗ ਵਿਚ ਨਹੀਂ ਸੀ ਵੱਖ ਹੋਈ। ਗੁਰੂ ਅਰਜਨ ਦੇਵ ਜੀ ਦੀ ਠੰਡ ਸੀਸ ਵਿਚ ਪੈਂਦੇ ਹੋਏ ਗਰਮ ਰੇਤੇ ਨਾਲ ਵੀ ਸੜੀ ਨਹੀਂ ਸੀ। ਜੇ ਅਸੀਂ ਦੇਖੀਏ ਕਿ ਉਹ ਜਿਹੜੀ ਠੰਡ ਗੁਰੂ ਅਰਜਨ ਦੇਵ ਜੀ ਦੇ ਅੰਦਰ ਹੈ, ਉਸ ਠੰਡ ਕਰਕੇ ਉਹ ਹਰਿਮੰਦਰ ਸਾਹਿਬ ਬੈਠ ਕੇ ਸਾਈਂ ਦੀ ਕੀਰਤੀ ਕਰਦੇ ਸਨ। ਜਿਸ ਠੰਡ ਕਰਕੇ ਉਹ ਆਪਣੇ ਵੱਡੇ ਭਰਾ ਦੇ ਕਬੋਲ ਵੀ ਸਹਿ ਲੈਂਦੇ ਸਨ। ਇਸ ਠੰਡ ਕਰਕੇ ਉਹ ਸੁਲਹੀ ਖ਼ਾਨ ਦੀ ਪਰਵਾਹ ਵੀ ਨਹੀਂ ਕਰਦੇ ਸਨ। ਉਹ ਠੰਡ ਧੰਨ ਗੁਰੂ ਅਰਜਨ ਸਾਹਿਬ ਕਿਹੜੀ ਹੈ, ਕਿਹੜੀ ਥਾਂ 'ਤੇ ਉਹ ਟਿਕਾਅ ਗਏ। ਗੁਰਮੁਖੋ! ਸਰੀਰ ਜ਼ਰੂਰ ਲਾਹੌਰ ਗਿਆ, ਪਰ ਅੰਦਰ ਦੀ ਠੰਡ ਧੰਨ ਗੁਰੂ ਅਰਜਨ ਦੇਵ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਦੇ ਕੇ ਗਏ।

ਅੱਜ ਵੀ ਗੁਰੂ ਅਰਜਨ ਸਾਹਿਬ ਜੀ ਦਾ ਕੋਈ ਸ਼ਬਦ ਪੜ੍ਹ ਦੇ ਦੇਖੋ। 30 ਰਾਗਾਂ ਵਿਚ ਮੇਰੇ ਕ੍ਰਿਪਾਲੂ ਦਾ ਕੋਈ ਸ਼ਬਦ ਪੜ੍ਹ ਦੇ ਦੇਖੋ। ਹਰ ਇਕ ਸ਼ਬਦ ਵਿਚੋਂ ਅੰਦਰ ਦੀ ਠੰਡ ਮਿਲੇਗੀ। ਹਰ ਇਕ ਸ਼ਬਦ ਵਿਚੋਂ ਅੰਦਰ ਦਾ ਸਕੂਨ ਮਿਲੇਗਾ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਕਿਹਾ ਕਿ ਜੇ ਅੰਦਰ ਦੀ ਠੰਡ ਲੈਣਾ ਚਾਹੁੰਦੇ ਹੋ ਤਾਂ ਨਾਮ ਤੋਂ ਬਿਨਾਂ ਕਿਤੇ ਹੋਰ ਠੰਡ ਨਹੀਂ। ਅੰਦਰ ਦਾ ਸੁੱਖ ਕੇਵਲ ਨਾਮ ਵਿਚ ਹੀ ਹੈ। ਕਿਉਂਕਿ ਜਿਹੋ ਜਿਹੇ ਨੂੰ ਆਪਾਂ ਚੇਤੇ ਕਰਦੇ ਹਾਂ, ਉਸਦਾ ਅਸਰ ਸਾਡੇ ਜਿਸਮ 'ਤੇ ਆਪਣੇ ਆਪ ਹੋਣ ਲੱਗ ਪੈਂਦਾ ਹੈ। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਨੇ ਬਚਨ ਕੀਤੇ ਹਨ। ਮੈਂ ਪ੍ਰਮਾਣ ਦੇ ਰਿਹਾ ਹਾਂ ਕਿ ਪ੍ਰਮਾਤਮਾ ਦੇ ਨਾਮ ਵਿਚ ਸੁੱਖ ਹੈ। ਅਸੀਂ ਕਹਾਂਗੇ ਕਿ ਯਾਦ ਕਰਨ ਵਿਚ ਸੁੱਖ ਕਿਵੇਂ। ਬਾਕੀ ਤੇ ਬਾਹਰ ਦੀਆਂ ਸਹੂਲਤਾਂ ਹਨ। ਪੈਸਾ ਕਮਾਇਆ ਤਾਂ ਸਾਡੇ ਕੋਲ ਬਾਹਰ ਦਾ ਸੁੱਖ ਆਇਆ। ਹੁਣ ਅੰਦਰ ਦਾ ਸੁੱਖ ਕੇਵਲ ਚੇਤੇ ਕਰਕੇ ਕਿਸ ਤਰ੍ਹਾਂ ਆ ਜਾਏਗਾ। ਮੇਰੇ ਸਤਿਗੁਰੂ ਕਹਿੰਦੇ ਹਨ ਕਿ ਆਪਾਂ ਜੋ ਕੁਝ ਵੀ ਚੇਤੇ ਕਰਾਂਗੇ ਉਹੋ

ਜਿਹਾ ਅਸਰ ਸਾਡੇ ਮਨ 'ਤੇ ਹੋਵੇਗਾ। ਦੁਖਾਂਤ ਨੂੰ ਚੇਤੇ ਕਰਕੇ ਦੁੱਖ ਮਿਲੇਗਾ। ਸੁਖਾਂਤ ਨੂੰ ਚੇਤੇ ਕਰਕੇ ਅੰਦਰ ਨੂੰ ਸੁੱਖ ਮਿਲੇਗਾ। ਕਾਮ ਨੂੰ ਚੇਤੇ ਕਰਕੇ ਅੰਦਰ ਵਾਸ਼ਨਾ ਪੈਦਾ ਹੋਵੇਗੀ। ਦੁਸ਼ਮਣ ਨੂੰ ਯਾਦ ਕਰਕੇ ਅੰਦਰ ਕ੍ਰੋਧ ਪੈਦਾ ਹੋਵੇਗਾ। ਧਨ ਨੂੰ ਯਾਦ ਕਰਕੇ ਅੰਦਰ ਲੋਭ ਪੈਦਾ ਹੋਵੇਗਾ। ਹਉਮੈ ਨੂੰ ਚੇਤੇ ਕਰਕੇ ਅੰਦਰ ਅਹੰਕਾਰ ਪੈਦਾ ਹੋਵੇਗਾ। ਜੇ ਇਹ ਬਿਰਤੀਆਂ ਚਿਤਵਨ ਕਰਨ ਦੇ ਨਾਲ ਸਰੀਰ ਦੇ ਉੱਤੇ ਕੁਝ ਨਾ ਕੁਝ ਵਾਪਰਦਾ ਹੈ ਤਾਂ ਜਿੰਨੇ ਸੁੱਖ ਨਿਧਾਨ ਵਾਹਿਗੁਰੂ ਨੂੰ ਚੇਤੇ ਕੀਤਾ, ਚੇਤੇ ਰਖਿਓ ਗੁਰਮੁਖੋ! ਉਹਦੇ ਅੰਦਰ ਨੂੰ ਪ੍ਰਮਾਤਮਾ ਦਾ ਸੁੱਖ ਆਪਣੇ ਆਪ ਹੀ ਮਿਲੇਗਾ।

ਪਿਆਰਿਓ! ਪ੍ਰਮਾਤਮਾ ਮਿਲਣਾ ਤਾਂ ਹੋ ਸਕਦਾ ਹੈ ਜੇ ਕਈ ਜਨਮਾਂ ਦੀ ਘਾਲਣਾ ਹੋਵੇ, ਪਰ ਜਿਉਂ ਜਿਉਂ ਉਹਦੇ ਨੇੜੇ ਤੂੰ ਕਦਮ ਵਧਾਏਂਗਾ, ਸੱਚ ਜਾਣੀ, ਤੇਰੇ ਮਨ ਨੂੰ ਨਾਮ ਦੀਆਂ ਹਵਾਵਾਂ ਆਪਣੇ ਆਪ ਹੀ ਲਗਣ ਲੱਗ ਪੈਣਗੀਆਂ। ਸਿੱਖਰ ਤਾਂ ਦੂਰ ਹੈ ਪਰ ਹਵਾ ਤਾਂ ਪਹਿਲੇ ਹੀ ਪਹੁੰਚ ਜਾਂਦੀ ਹੈ। ਬਾਬਾ ਜੀ ਨੇ ਬਾਣੀ ਵਿਚ ਕਿਹਾ ਹੈ-

*ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ॥* (ਅੰਗ ੯੬੪)

ਅਜੇ ਖ਼ਬਰ ਹੀ ਸੁਣੀ ਹੈ, ਮੈਂ ਤੇਰੇ ਤੱਕ ਪਹੁੰਚਿਆ ਨਹੀਂ ਕਿ ਗੁਰੂ ਠੰਡ ਦਾ ਘਰ ਹੈ। ਨਾਮ ਤੋਂ ਬਿਨਾਂ ਪਿਆਰਿਉ, ਕਦੀ ਨਹੀਂ ਕੋਈ ਠੰਡਾ ਹੋਇਆ। ਅੱਤ ਦਾ ਬੰਦਾ ਗੁੱਸੇ ਵਿਚ ਕਲਪਦਾ ਹੋਵੇ, ਮੈਂ ਗੁਰੂ ਗ੍ਰੰਥ ਸਾਹਿਬ 'ਤੇ ਭਰੋਸਾ ਕਰਕੇ ਕਹਿੰਦਾ ਹਾਂ ਕਿ ਚੁੱਪ ਕਰਕੇ ਕਿਸੇ ਉੱਤੇ ਅੱਗ ਸੁੱਟਣ ਦੀ ਥਾਂ ਜੇ ਬੰਦਾ ਸੁਖਮਨੀ ਸਾਹਿਬ ਦਾ ਗੁਟਕਾ ਲੈ ਕੇ ਪਹਿਲੀ ਅਸਟਪਦੀ ਟਿਕ ਕੇ ਪੜ੍ਹ ਲਵੇ, ਮੇਰਾ ਨਹੀਂ ਖ਼ਿਆਲ ਕਿ ਬੰਦਾ ਤਪਦਾ ਰਹਿ ਜਾਏਗਾ। ਗੁਰੂ ਅਰਜਨ ਦੇਵ ਜੀ ਪਹਿਲੀ ਅਸਟਪਦੀ ਵਿਚ ਹੀ ਬੰਦੇ ਦੇ ਅੰਦਰ ਨੂੰ ਠਾਰ ਕੇ ਰੱਖ ਦੇਂਦੇ ਹਨ। ਕੋਈ ਤਜਰਬਾ ਕਰਕੇ ਦੇਖੇ ਤੇ ਸਹੀ, ਸਕੂਨ ਮਿਲਦਾ ਹੈ।

*ਸੋਏ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥*
*ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ॥*

ਪੰਧ ਜੁਲੰਦੜੀ ਦਾ ਅਰਥ ਹੈ ਸਫਰ ਉੱਤੇ ਚਲਣਾ, ਅਜੇ ਮੰਜ਼ਿਲ ਨਹੀਂ ਮਿਲੀ। ਅਜੇ ਤੁਰ ਰਿਹਾ ਹਾਂ। ਹੇ ਪ੍ਰਭੂ ਜੀ ! ਤੇਰੇ ਘਰ ਤੱਕ ਅਜੇ ਪਹੁੰਚਿਆ ਨਹੀਂ। ਸਿਰਫ਼ ਤੁਰਨ ਨਾਲ ਹੀ ਮੇਰਾ ਅੰਦਰ ਠੰਡਾ ਹੋ ਗਿਆ ਹੈ। ਤੇ ਜਿਸ ਦਿਨ ਤੇਰੇ ਦਰਸ਼ਨ ਪਾਵਾਂਗਾ ਉਸ ਦਿਨ ਕਿੰਨੀ ਕੁ ਦਾਤਾਂ ਦੇਵੇਂਗਾ।

*ਪੰਧ ਜੁਲੰਦੜੀ ਮੇਰਾ ਅੰਦਰ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥*

(ਅੰਗ ੯੬੦)

ਧੰਨ ਗੁਰੂ ਅਰਜਨ ਸਾਹਿਬ ਨੇ ਅੱਜ ਬਚਨ ਕਿਹਾ ਹੈ-

*ਮਨ ਮੇਰੇ ਏਕੋ ਨਾਮੁ ਧਿਆਇ॥*

*ਸਰਬ ਸੁਖਾ ਸੁਖ ਊਪਜਹਿ ਦਰਗਾਹ ਪੈਧਾ ਜਾਇ॥*

ਤੂੰ ਰੱਬ ਦੀ ਦਰਗਾਹ ਵਿਚ ਜਾਏਂਗਾ, ਤੈਨੂੰ ਸੁੱਖ ਮਿਲੇਗਾ, ਕਿਥੋਂ?

*ਰਸਨਾ ਗੁਣ ਗੋਪਾਲ ਨਿਧਿ ਗਾਇਣ॥*
*ਸਾਂਤਿ ਸਹਜੁ ਰਹਸੁ ਮਨਿ ਊਪਜਿਓ ਸਗਲੇ ਦੂਖ ਪਲਾਇਣ॥*

(ਅੰਗ ੭੧੩)

ਸੁੱਖ ਮਿਲੇਗਾ-

*ਜੋ ਸੁਖ ਕੋ ਚਾਹੇ ਸਦਾ ਸਰਨ ਰਾਮ ਕੀ ਲੇਹ॥*
*ਕਹੁ ਨਾਨਕ ਸੁਨਿ ਕੇ ਮਨਾ ਦੁਰਲਭ ਮਾਨੁਖ ਦੇਹ॥*

(ਅੰਗ ੧੪੨੭)

ਸਾਹਿਬ ਬਾਣੀ ਵਿਚ ਮਿਹਰ ਪਏ ਕਰਦੇ ਹਨ ਕਿ ਜੇ ਸੁੱਖ ਚਾਹੁੰਦਾ ਹੈਂ ਪਿਆਰਿਆ, ਫਿਰ ਪ੍ਰਮਾਤਮਾ ਦੇ ਨਾਮ ਦੀ ਸ਼ਰਨ ਵਿਚ ਆ। ਧੰਨ ਗੁਰੂ ਅਰਜਨ ਸਾਹਿਬ ਨੇ ਬਚਨ ਕੀਤੇ। ਸੁੱਖ ਤੈਨੂੰ ਮਿਲੇਗਾ। ਸੱਚ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਕਿਹਾ ਨਹੀਂ, ਉਹਨਾਂ ਨੇ ਸੁੱਖ ਮਾਣਿਆ ਹੈ। ਭਟਾਂ ਨੇ ਦੋ ਬਚਨ ਗੁਰੂ ਅਰਜਨ ਸਾਹਿਬ ਲਈ ਪਹਿਲੇ ਸਵੱਈਏ ਵਿਚ ਕਹੇ ਸਨ। ਉਹ ਦੋ ਬਚਨ ਸਿੱਖਰ ਦੇ ਬਚਨ ਹਨ। ਰੂਹਾਨੀਅਤ ਵਿਚ ਉਹ ਪਦਵੀ ਸਿੱਖਰ ਦੀ ਪਦਵੀ ਹੈ। ਉਹ ਦੋ ਪਦਵੀਆਂ ਕਿਹੜੀਆਂ ਹਨ, ਗੁਰੂ ਪੱਦਵੀ ਤਾਂ ਹੈ ਹੀ, ਪਰ ਜਦੋਂ ਉਹਨਾਂ ਦਾ ਜਨਮ ਹੋਇਆ, ਉਹਨਾਂ ਦੇ ਜਨਮ ਲਈ ਦੋ ਸ਼ਬਦ ਭੱਟਾਂ ਨੇ ਕਹੇ। ਇਕ ਸ਼ਬਦ ਕਿਹਾ ਕਿ ਗੁਰੂ ਅਰਜਨ ਦੇਵ ਜਨਮ ਤੋਂ ਬ੍ਰਹਮ ਗਿਆਨੀ ਹਨ ਤੇ ਦੂਜਾ ਬਚਨ ਕਿਹਾ ਕਿ ਗੁਰੂ ਅਰਜਨ ਦੇਵ ਗੁਰੂ ਰਾਮਦਾਸ ਦੇ ਘਰ ਆਏ, ਉਸ ਦਿਨ ਭਗਤ ਹੀ ਬਣ ਕੇ ਆਏ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਕਿਸੇ ਇਕ ਖ਼ਾਸ ਕਿਸਮ ਦੇ ਪਾਏ ਹੋਏ ਚੋਲੇ ਦਾ ਨਾਮ ਨਹੀਂ। ਪਿਆਰਿਉ! ਬ੍ਰਹਮ ਗਿਆਨੀ ਉਹ ਗੁਣ ਹਨ ਜਿਹੜੇ ਗੁਰੂ ਅਰਜਨ ਸਾਹਿਬ ਜੀ ਨੇ ਬਾਣੀ ਵਿਚ ਕਹੇ। ਤੇ ਆਪ ਜੀ ਨੇ ਆਪਣੇ ਜੀਵਨ ਵਿਚ ਉਹਨਾਂ ਗੁਣਾਂ ਦੀ ਵਿਆਖਿਆ ਵੀ ਕੀਤੀ। ਸਾਹਿਬ ਗੁਰੂ ਅਰਜਨ ਦੇਵ ਜੀ ਨੇ ਬਚਨ ਵੀ ਕੀਤਾ ਕਿ ਬ੍ਰਹਮ ਗਿਆਨੀ ਦੇ ਮਨ ਵਿਚ ਦਵੈਸ਼ ਨਹੀਂ। ਬ੍ਰਹਮ ਗਿਆਨੀ ਦੇ ਸਾਹਮਣੇ ਦੁਸ਼ਮਨ ਆ ਜਾਏ, ਭਾਵੇਂ ਬ੍ਰਹਮ ਗਿਆਨੀ ਦੇ ਸਾਹਮਣੇ ਮਿੱਤਰ ਆ ਜਾਏ, ਉਹਦੇ ਅੰਦਰ ਦੀ ਅਵੱਸਥਾ ਦੋਵਾਂ ਲਈ ਇਕੋ ਜਿਹੀ ਹੈ। ਤੇ ਗੁਰੂ ਸਾਹਿਬ ਨੇ ਬਾਣੀ ਵਿਚੋਂ ਫੁਰਮਾਇਆ-

*ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥*
*ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥*

(ਅੰਗ ੨੭੨)

ਕਹਿਣ ਲੱਗੇ ਬ੍ਰਹਮ ਗਿਆਨੀ ਦੀ ਦ੍ਰਿਸ਼ਟੀ ਇਸ ਤਰ੍ਹਾਂ ਹੈ। ਬ੍ਰਹਮ ਗਿਆਨੀ ਹਵਾ ਦੇ ਸਮਾਨ ਹਨ। ਉਹਨਾਂ ਕੋਲ ਦੁਸ਼ਮਣ ਆਇਆ। ਉਹਨਾਂ ਕੋਲ ਮਿੱਤਰ ਆਇਆ, ਗੁਰੂ ਅਰਜਨ ਦੇਵ ਜੀ ਦੇ ਅੰਦਰ ਦੀ ਸਮਦ੍ਰਿਸ਼ਟੀ ਸਮਾਨ ਹੈ। ਦੂਜਾ ਬਚਨ ਉਹਨਾਂ ਨੇ ਕੀਤਾ ਕਿ ਇਤਨੇ ਧੀਰਜ ਵਾਲੇ ਹਨ ਬ੍ਰਹਮ ਗਿਆਨੀ। ਸਾਹਿਬ ਜੀ ਨੇ ਬਚਨ ਕੀਤਾ-

*ਬ੍ਰਹਮ ਗਿਆਨੀ ਕੈ ਧੀਰਜੁ ਏਕ॥*
*ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥*

ਇਕ ਤਾਂ ਉਹਨਾਂ ਨੇ ਬ੍ਰਹਮ ਨੂੰ ਪਛਾਣਿਆ, ਤੇ ਦੂਸਰੀ ਗੱਲ ਕਿ

*ਗੁਰ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥*

(ਅੰਗ ੧੪੦੭)

ਧੰਨ ਗੁਰੂ ਅਰਜਨ ਦੇਵ ਪ੍ਰਮਾਤਮਾ ਦੇ ਭਗਤ ਹਨ। ਇਕੱਲੇ ਬ੍ਰਹਮ ਨੂੰ ਪਛਾਨਣ ਵਾਲੇ ਨਹੀਂ। ਇਕੱਲੇ ਭਗਤ ਸ਼ਬਦ ਨਹੀਂ। ਭੱਟਾਂ ਨੇ ਸਿੱਖਰ 'ਤੇ ਜਾ ਕੇ ਅਖ਼ੀਰ 'ਤੇ ਬਚਨ ਕਹੇ। ਕਹਿਣ ਲੱਗੇ-

*ਇਹ ਪਧਤਿ ਤੇ ਮਤਿ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥*
*ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥*

(ਅੰਗ ੧੪੦੯)

ਅਖ਼ੀਰ 'ਤੇ ਉਹਨਾਂ ਨੇ ਬਚਨ ਕਹੇ

*ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰ ਆਨਿ ਕੀਅਉ॥*
*ਤਿਨ ਕੇ ਦੁਖ ਕੋਟਿਕ ਦੂਰ ਗਏ ਮਥੁਰਾ ਜਿਨ੍ਹ ਅੰਮ੍ਰਿਤ ਨਾਮੁ ਪੀਉ॥*
*ਇਹ ਪਧਤਿ ਤੇ ਮਤਿ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ॥*
*ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ॥*

ਸਾਹਿਬ ਕ੍ਰਿਪਾਲੂ ਜੀ ਬਾਰੇ ਉਹਨਾਂ ਕਿਹਾ-

*ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥*
*ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥*
*ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ॥*

ਕੇਵਲ ਬ੍ਰਹਮ ਤੇ ਭਗਤ ਹੀ ਨਹੀਂ।

*ਜਪ੍ਯਉ ਜਿਨ੍ਹ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ॥*

ਧੰਨ ਗੁਰੂ ਅਰਜਨ ਦੇਵ ਜੀ ਤਖ਼ਤ ਸਿੰਘਾਸਨ 'ਤੇ ਬਿਰਾਜਮਾਨ ਹੋਏ। ਭਾਵੇਂ ਅੱਜ

ਅਕਾਲ ਤਖ਼ਤ ਸਾਹਿਬ ਜੀ ਦੀ ਗੱਲ ਅਸੀਂ ਜ਼ਰੂਰ ਕਰਾਂਗੇ। ਧੰਨ ਗੁਰੂ ਅਰਜਨ ਸਾਹਿਬ ਬਾਰੇ ਤਾਂ ਗੁਰੂ ਸਾਹਿਬ ਦੀ ਅੰਮ੍ਰਿਤ ਬਾਣੀ ਵਿਚ ਜਿੰਨ੍ਹਾਂ ਵੇਖਿਆ ਉਹਨਾਂ ਸਮਕਾਲੀ ਮਹਾਂ ਪੁਰਸ਼ਾਂ ਨੇ ਅੰਮ੍ਰਿਤ ਬਾਣੀ ਵਿਚ ਇਹ ਬਚਨ ਕਹਿ ਦਿੱਤੇ।

*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥*
*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ॥*

(ਅੰਗ ੯੬੮)

ਭੱਟਾਂ ਨੇ ਜਿਹੜੀ ਅਖ਼ੀਰਲੀ ਤੁੱਕ ਭੱਟਾਂ ਦੇ ਸਵੱਈਆਂ ਦੀ ਹੈ ਕਿ

*ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥*

( ਅੰਗ ੧੪੦੯)

ਧੰਨ ਗੁਰੂ ਅਰਜਨ ਸਾਹਿਬ ਜੀ ਨੂੰ ਛੱਤਰ, ਸਿੰਘਾਸਨ, ਰੂਹਾਨੀਅਤ ਦਾ ਰਾਜ ਦੇ ਕੇ ਆਏ। ਗੁਰੂ ਅਰਜਨ ਸਾਹਿਬ ਨੂੰ ਗੁਰਤਾ ਗੱਦੀ 'ਤੇ ਬਿਰਾਜਮਾਨ ਕਈ ਸਾਲ ਲੰਘ ਗਏ ਹਨ। ਅਜੇ ਘਰ ਦੇ ਅੰਦਰ ਕੋਈ ਸੰਤਾਨ ਨਹੀਂ। ਦੇਖੋ ਕਈ ਵਰੀ ਨਿੱਕੀਆਂ ਘਟਵਾਨਾਂ ਬਹੁਤ ਵੱਡੇ ਇਤਿਹਾਸ ਨੂੰ ਜਨਮ ਦੇ ਜਾਂਦੀਆਂ ਹਨ। ਧੰਨ ਗੁਰੂ ਅਰਜਨ ਸਾਹਿਬ ਬਾਰੇ ਇਤਿਹਾਸ ਕਹਿੰਦਾ ਹੈ ਕਿ ਆਪਣੇ ਵੱਡੇ ਭਰਾ ਬਾਬੇ ਪ੍ਰਿਥੀਏ ਦੀਆਂ ਵਧੀਕੀਆਂ ਦੇ ਬਾਵਜੂਦ ਵੀ ਉਹਨਾਂ ਦੇ ਪੁੱਤਰ ਮੇਹਰਵਾਨ ਨੂੰ ਬਹੁਤ ਪਿਆਰ ਕਰਦੇ ਸਨ ਤੇ ਆਪ ਸਭ ਨੂੰ ਪਤਾ ਹੈ ਕਿ ਗੁਰੂ ਗ੍ਰੰਥ ਜੀ ਦੀ ਅੰਮ੍ਰਿਤ ਬਾਣੀ ਵਿਚ ਇਕ ਸ਼ਬਦ ਐਸਾ ਹੈ ਜਿਹੜਾ ਗੁਰੂ ਰਾਮਦਾਸ ਜੀ ਨੇ ਆਪਣੀ ਰਸਨਾ ਤੋਂ ਆਪਣੇ ਵੱਡੇ ਪੁੱਤਰ ਨੂੰ ਮੁਖਾਤਬ ਕਰਕੇ ਕਿਹਾ ਤੇ ਉਸ ਸ਼ਬਦ ਵਿਚ ਦੋ ਤਿੰਨ ਗੱਲਾਂ ਕਮਾਲ ਦੀਆਂ ਕਹੀਆਂ। ਇਕ ਗੱਲ ਕਹੀ ਪੁੱਤਰ ਪਾਪਾਂ ਨੂੰ ਇਕੱਠਿਆਂ ਕਰਦਾ ਪਿਆ ਹੈਂ। ਦੂਸਰੀ ਗੱਲ ਕਹੀ ਜਿਸ ਦਿਨ ਧਨ ਦਾ ਮਾਣ ਕਰਕੇ ਮਾਂ ਬਾਪ ਦੇ ਸਾਹਮਣੇ ਬੋਲਦਾ ਪਿਆ ਹੈਂ, ਇਹ ਧਨ ਕਦੀ ਕਿਸੇ ਦਾ ਨਹੀਂ ਹੋਇਆ। ਤੀਜੀ ਗੱਲ ਕਹੀ ਪੁੱਤਰ ਮੇਰਿਆ, ਅਜੇ ਵੀ ਅੰਦਰ ਦੀ ਅੱਗ ਨੂੰ ਨਾਮ ਨਾਲ ਬੁਝਾਕੇ ਜੋ ਬਚਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ, ਮੰਨ ਲੈ। ਇਹਦੇ ਨਾਲ ਤੇਰੇ ਅੰਦਰ ਨੂੰ ਸ਼ਾਂਤੀ ਮਿਲੇਗੀ। ਸ਼ਬਦ ਆਪਾਂ ਪੜ੍ਹਦੇ ਹਾਂ-

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*

ਪੁੱਤਰ ਕਿਉਂ ਝਗੜਾ ਕਰਦਾ ਹੈਂ ਪਿਤਾ ਨਾਲ।

*ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥*

(ਅੰਗ ੧੨੦੦)

ਧੰਨ ਗੁਰੂ ਅਰਜਨ ਸਾਹਿਬ ਤਖ਼ਤ 'ਤੇ ਬੈਠੇ ਹਨ। ਉਹਨਾਂ ਨੇ ਆਪਣੇ ਭਤੀਜੇ ਨੂੰ ਰੱਜ ਕੇ ਪਿਆਰ ਕੀਤਾ ਤੇ ਕੋਲ ਬਿਠਾਇਆ। ਤੇ ਜਦੋਂ ਗੁਰੂ ਅਰਜਨ ਸਾਹਿਬ ਦੀ ਉਪਮਾ ਹੋਈ ਤੇ ਇਕ ਦਿਨ ਬਾਬੇ ਪ੍ਰਿਥੀਏ ਦੀ ਘਰਵਾਲੀ ਜਿਸ ਦਾ ਨਾਮ ਇਤਿਹਾਸ ਨੇ ਕਰਮੋ ਦੱਸਿਆ

ਹੈ, ਉਹਨੇ ਇਕੋ ਸ਼ਬਦ ਕਿਹਾ ਕਿ ਜੇ ਤੁਸੀਂ ਹੁਕਮ ਮੰਨਿਆ ਹੁੰਦਾ, ਪਿਤਾ ਗੁਰੂ ਜੀ ਦੇ ਬਚਨ ਪਾਲੇ ਹੁੰਦੇ ਤਾਂ ਅੱਜ ਤੁਸੀਂ ਤਖ਼ਤ 'ਤੇ ਬੈਠੇ ਹੁੰਦੇ। ਜਿਸ ਤਰ੍ਹਾਂ ਗੰਗਾ ਜੀ ਨੂੰ ਲੋਕ ਪਿਆਰ ਕਰਦੇ ਹਨ ਤੇ ਪਿਆਰਿਉ! ਇਸ ਗੱਲ ਨੂੰ ਸੁੱਟ ਨਾ ਪਾਇਉ। ਈਰਖਾ ਇਕ ਏਨੀ ਭੈੜੀ ਬੀਮਾਰੀ ਹੈ ਜਿਹਦੇ ਤੋਂ ਅੱਜ ਤੀਕ ਸ਼ਾਇਦ ਹੀ ਕੋਈ ਬੱਚ ਸਕਿਆ ਹੈ। ਅਸੀਂ ਭਾਵੇਂ ਕਥਾ ਕਰਦੇ ਕਹੀ ਜਾਂਦੇ ਹਾਂ, ਪਰ ਕੀੜਾ ਤਾਂ ਸਾਡੇ ਅੰਦਰ ਵੀ ਹੈ। ਦੋ ਚੀਜ਼ਾਂ ਨੇ ਬੰਦੇ ਨੂੰ ਕਦੀ ਸੁੱਖ ਨਹੀਂ ਦਿੱਤਾ। ਇਕ ਪਰਾਈ ਆਸ ਨੇ ਤੇ ਦੂਸਰੀ ਪਰਾਈ ਤਾਤ ਨੇ। ਜਿਹੜਾ ਬੰਦਾ ਪਰਾਈ ਆਸ 'ਤੇ ਜੀਣ ਲੱਗ ਪਵੇ, ਉਹ ਬੰਦਾ ਹਮੇਸ਼ਾ ਦੂਜਿਆਂ ਦੇ ਹੱਥ ਵੱਲ ਤੇ ਦੂਜਿਆਂ ਦੀ ਥਾਲੀ ਵੱਲ ਹੀ ਨਿਗਾਹ ਰੱਖਦਾ ਹੈ। ਜਿਹੜਾ ਪਰਾਈ ਤਾਤ ਲੈ ਕੇ ਜਿਊਂਦਾ ਹੈ, ਉਸ ਬੰਦੇ ਅੰਦਰ ਨੂੰ ਕਦੀ ਵੀ ਸ਼ਾਂਤੀ ਨਹੀਂ ਮਿਲ ਸਕਦੀ। ਉਸ ਈਰਖਾ ਵੱਸ ਹੋਈ ਨੇ ਕਿਹਾ, ਦੇਖ ਉਹਨਾਂ ਕੋਲ ਇਤਨੇ ਸੁੱਖ ਹਨ। ਸੰਗਤਾਂ ਮੱਥੇ ਟੇਕਦੀਆਂ ਹਨ। ਧਨ ਪਦਾਰਥ ਆਉਂਦੇ ਹਨ। ਪ੍ਰਿਥੀਆ ਸਮਝਦਾ ਹੈ ਕਿ ਗੱਦੀ ਰੁਪਇਆ ਦਾ ਸਾਧਨ ਹੈ। ਮੱਥੇ ਟਿਕਾਉਣ ਦਾ ਇਕ ਸਾਧਨ ਹੈ। ਸ਼ਾਇਦ ਉਸਨੂੰ ਪਤਾ ਨਹੀਂ ਕਿ ਜਿਸ ਗੁਰੂ ਅਰਜਨ ਦੇਵ ਜੀ ਨੂੰ ਅੱਜ ਸਿੰਘਾਸਨ 'ਤੇ ਬਿਠਾ ਕੇ ਸੰਗਤ ਮੱਥਾ ਟੇਕਦੀ ਹੈ, ਚੇਤੇ ਰੱਖੀਏ ਇਸੇ ਗੁਰੂ ਅਰਜਨ ਦੇਵ ਜੀ ਨੇ ਕੱਲ ਨੂੰ ਤੱਤੀ ਤਵੀ 'ਤੇ ਵੀ ਬੈਠਣਾ ਹੈ। ਇਕੱਲਾ ਹੀ ਸੁੱਖ ਦਾ ਸਾਧਨ ਨਹੀਂ। ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦੇ ਪ੍ਰਤੀ ਕਰਮੋ ਨੇ ਸ਼ਬਦ ਕਹੇ। ਉਥੇ ਗੋਲੀ ਇਹ ਸੁਣਦੀ ਪਈ ਸੀ। ਇਹਨਾਂ ਦਾ ਨਾ ਕੋਈ ਪੁੱਤਰ ਧੀ, ਇਹਨਾਂ ਦੇ ਦੁਨੀਆਂ ਤੋਂ ਇਕ ਦਿਨ ਚਲੇ ਜਾਣਾ ਹੈ। ਜੋ ਕੁਛ ਇਹਨਾਂ ਦੇ ਕੋਲ ਹੈ ਉਹ ਇਕ ਦਿਨ ਸਾਡੇ ਕੋਲ ਹੀ ਆਏਗਾ। ਗੋਲੀ ਨੇ ਸ਼ਬਦ ਸੁਣੇ ਜਾਂ ਕਿ ਮਾਤਾ ਗੰਗਾ ਨੂੰ ਇਹ ਸ਼ਬਦ ਕਹੇ। ਅੱਜ ਦੇ ਸਮੇਂ ਵਿਚ ਜੋ ਕਿਹਾ ਜਾਂਦਾ ਹੈ ਕਿ ਬਾਬਾ ਬੁੱਢਾ ਸਾਹਿਬ ਜੀ ਪਾਸ ਅਰਦਾਸ ਕਿਉਂ ਕਰਾਉਣ ਗਏ। ਗੁਰੂ ਅਰਜਨ ਦੇਵ ਸਮਰੱਥ ਸਨ। ਗੁਰੂ ਹਰਿ ਕ੍ਰਿਸ਼ਨ ਸਾਹਿਬ ਸਮਰੱਥ ਸਨ। ਉਹ ਇਕ ਖਿਨ ਵਿਚ ਗੀਤਾ ਦੇ ਅਰਥ ਕਰ ਸਕਦੇ ਸਨ ਪਰ ਜਦੋਂ ਆਪਣੀ ਰਹਿਮਤ ਨਾਲ ਨਿਵਾਜਣਾ ਹੋਵੇ ਤਾਂ ਗੁਰੂ ਸਮਰੱਥ ਗੁਰੂ ਕਮਾਈਆਂ ਵਾਲਿਆਂ ਨੂੰ, ਡਿਗਿਆਂ ਹੋਇਆਂ ਨੂੰ ਵੀ ਨਿਵਾਜਦੇ ਹਨ। ਮਾਤਾ ਗੰਗਾ ਜੀ ਨੂੰ ਜਾ ਕੇ ਗੋਲੀ ਨੇ ਇਹ ਸ਼ਬਦ ਕਹੇ ਕਿ ਮਾਤਾ ਜੀ, ਅੱਜ ਮੈਂ ਉਹਨਾਂ ਦੇ ਘਰ ਵਿਚੋਂ ਸੁਣ ਕੇ ਆਈ ਹਾਂ। ਉਹਨਾਂ ਨੇ ਕਿਹਾ ਹੈ ਕਿ ਨਾ ਇਹਨਾਂ ਘਰ ਪੁੱਤਰ ਨਾ ਧੀ, ਕੋਈ ਜੀਅ ਨਹੀਂ ਹੋਣਾ। ਹੁਣ ਜੋ ਕੁਝ ਹੈ ਸਾਡੇ ਘਰ ਵਿਚ ਆਏਗਾ।

ਮਾਤਾ ਗੰਗਾ ਜੀ ਨੇ ਸੁਣਿਆ ਤੇ ਚੁੱਪ ਕਰ ਗਏ। ਫਿਰ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਆਏ ਤਾਂ ਬੇਨਤੀ ਕੀਤੀ। ਇਸ ਨਾਲ ਇਕ ਘਟਨਾ ਹੋਰ ਵਾਪਰੀ ਹੈ। ਸਿੱਖ ਇਤਿਹਾਸ ਕਹਿੰਦਾ ਹੈ ਇਕ ਦਿਨ ਮਾਤਾ ਗੰਗਾ ਜੀ ਕੇਸ ਇਸ਼ਨਾਨ ਕਰਕੇ ਕੇਸ ਹਰੇ ਪਏ ਕਰਦੇ ਹਨ। ਕੇਸਾਂ ਵਿਚੋਂ ਜਲ ਛਣਦਿਆਂ ਕੁਝ ਬੂੰਦਾਂ ਬਾਬੇ ਪ੍ਰਿਥੀਏ ਦੀ ਘਰਵਾਲੀ ਦੇ ਤਨ 'ਤੇ ਪਈਆਂ ਤੇ ਉਹਨੇ ਸ਼ਬਦ ਕਹੇ ਸਨ ਕਿ ਆਪਣੀ ਤੇ ਤੇਰੀ ਗੋਦ ਹਰੀ ਨਹੀਂ ਹੋਈ, ਮੇਰੇ

ਘਰ ਨੂੰ ਵੀ ਖ਼ਤਮ ਕਰਨਾ ਚਾਹੁੰਦੀ ਹੈਂ। ਮੇਰੇ ਘਰ ਨੂੰ ਵੀ ਤਬਾਹ ਕਰਨਾ ਚਾਹੁੰਦੀ ਹੈਂ। ਅੱਜ ਗੰਗਾ ਜੀ ਨੇ ਦੋਨੋਂ ਗੱਲਾਂ ਸੁਣ ਲਈਆਂ। ਧੰਨ ਗੁਰੂ ਅਰਜਨ ਸਾਹਿਬ ਘਰ ਆਏ। ਹੱਥ ਜੋੜ ਕੇ ਬੇਨਤੀ ਕੀਤੀ ਸੱਚੇ ਪਾਤਿਸ਼ਾਹ ! ਇਕ ਕ੍ਰਿਪਾਲਤਾ ਕਰੋ। ਤੁਸੀਂ ਦਾਤਾਰ ਹੋ, ਸਭ ਕੁਝ ਭੰਨਣ ਘੜਨ ਸਮਰੱਥ ਹੋ। ਹਰਨ ਭਰਨ ਆਪ ਜੀ ਦਾ ਨੇਤਰ ਫੋਰ ਦਾ ਕੰਮ ਹੈ। ਤੁਸੀਂ ਕਿਰਪਾ ਕਰੋ ਮੇਰੀ ਗੋਦ ਨੂੰ ਭਾਗ ਲਾਉ। ਧੰਨ ਗੁਰੂ ਅਰਜਨ ਸਾਹਿਬ ਜੀ ਦਾ ਉਤਰ ਸੀ, ਗੰਗਾ, ਜੇ ਸੰਤਾਨ ਦੀ ਪ੍ਰਾਪਤੀ ਦੀ ਇੱਛਾ ਹੈ। ਤਾਂ ਇਕ ਕੰਮ ਕਰੋ। ਧੰਨ ਗੁਰੂ ਨਾਨਕ ਸਾਹਿਬ ਜੀ ਦਾ ਅਨਿਨ ਸਿੱਖ ਹੈ। ਉਸ ਨੂੰ ਅਸੀਂ ਬਾਬਾ ਬੁੱਢਾ ਜੀ ਸਾਹਿਬ ਕਹਿੰਦੇ ਹਾਂ। ਕਹਿਣ ਲੱਗੇ ਜਾਉ ਉਹਨਾਂ ਦੇ ਕੋਲੋਂ ਅਰਦਾਸ ਕਰਾਉ। ਸਾਈਂ ਵਾਲੇ ਹਨ, ਅਰਦਾਸ ਕਰਨਗੇ। ਉਹਨਾਂ ਦੀ ਅਰਦਾਸ ਥਾਏਂ ਪਏਗੀ।



# ਪੰਜ ਪਿਆਲੇ ਪੰਜ ਪੀਰ

ਮਾਤਾ ਗੰਗਾ ਜੀ ਤੁਰੇ ਹਨ। ਉਹਨਾਂ ਨੇ ਆਪਣੇ ਹੱਥੀਂ ਮਿੱਸੇ ਪ੍ਰਸ਼ਾਦੇ ਲਏ ਹਨ। ਦਹੀਂ ਰਿੜਕਿਆ, ਮੱਖਣ ਲਿਆ, ਲੱਸੀ ਲਈ, ਸਿਰ ਉੱਪਰ ਪ੍ਰਸ਼ਾਦੇ ਰੱਖੇ। ਪਿਆਰਿਉ! ਉਸ ਵੇਲੇ ਅੱਸੂ ਦਾ ਮਹੀਨਾ ਸੀ। ਜਦੋਂ ਮਾਤਾ ਜੀ ਗਏ ਹਨ ਉਹਦੋਂ ਝੋਨੇ ਦੀ ਫ਼ਸਲ ਲਹਿਰਾਉਂਦੀ ਪਈ ਸੀ ਤੇ ਬਾਬਾ ਬੁੱਢਾ ਸਾਹਿਬ ਜੀ ਦੀ ਆਰਬਲਾ ਉਸ ਵੇਲੇ 9 ਦਹਾਕਿਆਂ ਤੋਂ ਉੱਪਰ ਟੱਪ ਚੁੱਕੀ ਸੀ। ਬਾਬਾ ਜੀ ਦੀ ਬੀੜ ਵਿਚ ਗੁਰੂ ਦੇ ਖੇਤ ਸਨ, ਉਹਨਾਂ ਖੇਤਾਂ ਵਿਚ ਕੰਮ ਕਰਦੇ ਹਨ ਤੇ ਅੱਜ ਥੋੜੀ ਜਿਹੀ ਸਵੇਰੇ ਧੁੱਪ ਨਿਕਲੀ ਅਸਮਾਨ 'ਤੇ ਬੱਦਲ ਬਣਨਾ ਸ਼ੁਰੂ ਹੋਇਆ। ਦੂਰੋਂ ਦੇਖਿਆ ਕਿ ਮਾਤਾ ਗੰਗਾ ਜੀ ਤੁਰੇ ਆਉਂਦੇ ਹਨ। ਜਦੋਂ ਆਏ ਤਾਂ ਬਾਬਾ ਬੁੱਢਾ ਜੀ ਝੋਨੇ ਦੀ ਖੇਤ ਦੀ ਵੱਟ 'ਤੇ ਬੈਠੇ ਸਨ, ਦੇਖਕੇ ਮਾਤਾ ਜੀ ਨੂੰ ਉੱਠਕੇ ਖੜੇ ਹੋਏ ਤੇ ਸ਼ਬਦ ਕਹੇ ਮਾਂ! ਮਾਤਾ ਗੰਗਾ ਜੀ ਨੇ ਦੇਖਿਆ ਕਿ ਗੁਰੂ ਨਾਨਕ ਸਾਹਿਬ ਦਾ ਅਨਿਨ ਸਿੱਖ ਹੈ। ਕਹਿਣ ਲੱਗੇ ਮਾਂ! ਅੱਜ ਸਵੇਰ ਦੀ ਬਹੁਤ ਭੁੱਖ ਲੱਗੀ ਸੀ। ਸੋਚਦਾ ਸਾਂ ਅੱਜ ਕਿਥੋਂ ਛੱਕਣ ਨੂੰ ਮਿਲੇ, ਪਰ ਦੇਖ ਪੁੱਤਰ ਦੀ ਭੁੱਖ ਕੇਵਲ ਮਾਂ ਜਾਣਦੀ ਹੈ। ਲਿਆ ਮਾਂ ਅੱਜ ਜੋ ਕੁਝ ਪਕਾ ਕੇ ਲਿਆਈ ਹੈਂ, ਆਪਣੇ ਬੱਚੇ ਨੂੰ ਛਕਾ। ਮਾਤਾ ਗੰਗਾ ਜੀ ਪ੍ਰਸੰਨ ਹਨ। ਗੁਰੂ ਨਾਨਕ ਦਾ ਸਿੱਖ ਅੱਜ ਇੰਨਾ ਖ਼ੁਸ਼ ਹੈ। ਪਿਆਰਿਉ! ਆਪਣੇ ਹੱਥਾਂ ਨਾਲ ਮਾਤਾ ਜੀ ਦੇ ਸਿਰ ਤੋਂ ਉਹ ਬਰਤਨ ਥੱਲੇ ਰਖਾਏ। ਪ੍ਰਸ਼ਾਦੇ ਦੇ ਉੱਤੇ ਆਚਾਰ ਤੇ ਗੰਢਾ ਰੱਖਕੇ ਦਿੱਤਾ ਤੇ ਭਰ ਕੇ ਛੰਨਾ ਲੱਸੀ ਦਾ ਦਿੱਤਾ। ਜਦੋਂ ਬਾਬਾ ਬੁਰਕੀ ਤੋੜ ਕੇ ਮੂੰਹ 'ਚ ਪਾਣ ਲੱਗੇ ਤੇ ਹੱਥ ਜੋੜ ਕੇ ਕਿਹਾ ਸਾਂਈਂ ਵਾਲਿਉ! ਆਪ ਜੀ ਦੇ ਬਚਨ ਸਤਿ ਹੋਣ, ਕ੍ਰਿਪਾ ਕਰੋ। ਪੁੱਛਿਆ ਮਾਂ, ਤੁਸੀਂ ਹੱਥ ਜੋੜੇ। ਕਹਿਣ ਲੱਗੇ ਹਾਂ, ਇਕ ਅਰਦਾਸ ਕਰੋ ਕਿ ਗੁਰੂ ਨਾਨਕ ਸਾਹਿਬ ਦੇ ਘਰੋਂ ਪੁੱਤਰ ਦੀ ਦਾਤ ਮੰਗਣ ਆਈ ਹਾਂ।

ਇਤਿਹਾਸ ਕਹਿੰਦਾ ਹੈ ਕਿ ਆਸਥਾਨ 'ਤੇ ਬਣੇ ਹੋਏ ਬੱਦਲਾਂ ਵਿਚੋਂ ਬਿਜਲੀ ਚਮਕੀ। ਬੱਦਲ ਗਰਜੇ। ਆਪਣੇ ਹੱਥਾਂ ਨਾਲ ਉਸ ਗੰਢੇ ਨੂੰ ਭੰਨਿਆ ਤੇ ਉੱਚੀ ਸਾਰੀ ਹੱਸ ਕੇ ਕਿਹਾ, ਮਾਂ !

*ਤੁਮਰੇ ਗ੍ਰਿਹਿ ਪ੍ਰਗਟੇ ਹਉ ਜੋਧਾ॥*

ਤੇਰੇ ਘਰ ਦੇ ਅੰਦਰ ਸੂਰਮਾ ਆਏਗਾ। ਜਿਵੇਂ ਅਸੀਂ ਮੁੱਕੀ ਮਾਰ ਕੇ ਗੰਢੇ ਨੂੰ ਭੰਨਿਆ ਹੈ, ਉਹ ਦੁਸ਼ਟਾਂ ਦੇ ਸਿਰ ਨੂੰ ਭੰਨਣ ਵਾਲਾ ਆ ਰਿਹਾ ਹੈ।

ਮਾਤਾ ਗੰਗਾ ਜੀ ਵਾਪਿਸ ਆਏ ਤੇ ਅੱਜ ਪ੍ਰਸੰਨ ਸਨ। ਧੰਨ ਗੁਰੂ ਅਰਜਨ ਦੇਵ ਜੀ ਨੇ

ਪੁੱਛਿਆ ਤੇ ਅੱਗੋਂ ਉੱਤਰ ਮਿਲਿਆ ਕਿ ਅੱਜ ਬਾਬਾ ਜੀ ਨੇ ਇਹ ਬਚਨ ਕਹੇ ਹਨ। ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ, ਚੇਤੇ ਰੱਖੋ ਗੰਗਾ ਜੀ ਕਿ ਸਾਧੂ ਦੇ ਬਚਨ, ਹਰ ਚੀਜ਼ ਕਾਲ ਦੇ ਅਧੀਨ ਹੈ, ਇਸਨੂੰ ਕਾਲ ਖਾ ਜਾਏਗਾ, ਪਰ ਚੇਤੇ ਰੱਖਿਉ ਸਾਧੂ ਦੇ ਬਚਨ ਨੂੰ ਕਦੀ ਕਾਲ ਨਹੀਂ ਖਾਂਦਾ।

ਇਸੇ ਸਮੇਂ ਦੇ ਦਰਮਿਆਨ ਇਕ ਘਟਨਾ ਵਾਪਰੀ। ਗੁਰੂ ਅਰਜਨ ਸਾਹਿਬ ਅੰਮ੍ਰਿਤਸਰ ਦੀ ਧਰਤੀ 'ਤੇ ਹਨ ਤੇ ਪ੍ਰਿਥੀਆ ਸੁਲਹੀ ਖ਼ਾਂ ਨੂੰ ਚਾੜ੍ਹ ਕੇ ਲਿਆਇਆ ਸੀ। ਗੁਰੂ ਅਰਜਨ ਸਾਹਿਬ ਗੁਰੂ ਕੀ ਵਡਾਲੀ ਹਨ ਤੇ ਅੱਜ ਧੰਨ ਗੁਰੂ ਅਰਜਨ ਸਾਹਿਬ ਦੇ ਗ੍ਰਹਿ ਵਿਖੇ ਮਾਤਾ ਗੰਗਾ ਜੀ ਦੀ ਕੁੱਖ ਵਿਚੋਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਗੁਰੂ ਨਾਨਕ ਦਾ, ਗੁਰੂ ਰਾਮਦਾਸ ਦਾ ਸ਼ੁਕਰ ਕਰਦਿਆਂ ਸ਼ਬਦ ਕਹੇ ਸਨ-

*ਸਤਿਗੁਰ ਸਾਚੈ ਦੀਆ ਭੇਜਿ॥*
*ਚਿਰੁ ਜੀਵਨੁ ਉਪਜਿਆ ਸੰਜੋਗਿ॥*
*ਉਦਰੈ ਮਾਹਿ ਆਇ ਕੀਆ ਨਿਵਾਸੁ॥*
*ਮਾਤਾ ਕੈ ਮਨਿ ਬਹੁਤੁ ਬਿਗਾਸੁ॥*
*ਜੰਮਿਆ ਪੂਤੁ ਭਗਤੁ ਗੋਵਿੰਦ ਕਾ॥*
*ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥*

(ਅੰਗ ੩੯੬)

ਗੁਰੂ ਅਰਜਨ ਦੇਵ ਜੀ ਆਏ ਤੇ ਭੱਟਾਂ ਨੇ ਕਿਹਾ ਕਿ

*ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ॥*

ਭੱਟਾਂ ਨੇ ਕਿਹਾ-

*ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥*

(ਅੰਗ ੧੪੦੭)

ਜਿਹੜਾ ਪੁੱਤਰ ਪੈਦਾ ਹੋਇਆ, ਇਹ ਗੋਬਿੰਦ ਦਾ ਭਗਤ ਪੈਦਾ ਹੋਇਆ ਹੈ। ਨਾਲ ਇਕ ਗੱਲ ਕਹੀ ਕਿ ਲੋਕ ਕਹਿੰਦੇ ਸਨ ਕਿ ਇਸ ਪੀੜੀ ਨੇ ਗੁਰੂ ਅਰਜਨ ਦੇਵ ਤੋਂ ਬਾਅਦ ਸੁੱਕ ਜਾਣਾ ਹੈ, ਪਰ ਨਹੀਂ, ਅੱਜ

*ਵਧੀ ਵੇਲਿ ਬਹੁ ਪੀੜੀ ਚਾਲੀ॥*
*ਧਰਮ ਕਲਾ ਹਰਿ ਬੰਧਿ ਬਹਾਲੀ॥*

(ਅੰਗ ੩੯੬)

ਹੁਣ ਇਹ ਪੀੜੀ ਅਗਾਂਹ ਵੱਧੀ। ਧੰਨ ਗੁਰੂ ਅਰਜਨ ਸਾਹਿਬ ਦੇ ਘਰ ਗੁਰੂ ਹਰਿਗੋਬਿੰਦ ਸਾਹਿਬ ਪ੍ਰਗਟੇ ਹਨ। ਸਭ ਤੋਂ ਪਹਿਲੀ ਖ਼ਬਰ ਬਾਬਾ ਬੁੱਢਾ ਸਾਹਿਬ ਜੀ ਨੂੰ ਦਿੱਤੀ ਗਈ। ਬਾਬਾ ਬੁੱਢਾ ਸਾਹਿਬ ਆਏ, ਉਹਨਾਂ ਨੇ ਬਾਲਕ ਦੇ ਦਰਸ਼ਨ ਕੀਤੇ। ਧੰਨ ਗੁਰੂ ਅਰਜਨ ਸਾਹਿਬ ਨੇ ਆਪਣੇ ਬਾਲਕ ਨੂੰ ਬਾਬਾ ਬੁੱਢਾ ਜੀ ਦੀ ਝੋਲੀ ਵਿਚ ਜਦੋਂ ਪਾਇਆ ਤਾਂ ਉਸ ਵੇਲੇ ਬਾਬਾ ਬੁੱਢਾ ਜੀ ਦੇ ਮੁਖਾਰਬਿੰਦ ਤੋਂ ਨਾਮ ਰਖਾਇਆ ਗਿਆ ਸੀ ਹਰਿਗੋਬਿੰਦ, ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਾਅਦ ਵਿਚ ਇਕ ਥਾਂ 'ਤੇ ਇਕੱਤਰ ਕੀਤੀ ਗਈ। ਬਾਬਾ ਬੁੱਢਾ ਸਾਹਿਬ ਨੇ ਨਾਮ ਰੱਖਿਆ ਹਰਿਗੋਬਿੰਦ। ਬੜੇ ਖ਼ੁਸ਼ ਹਨ ਬਾਬਾ ਜੀ। ਗੁਰੂ ਅਰਜਨ ਸਾਹਿਬ ਨੇ ਖ਼ੁਸ਼ੀ ਵਿਚ ਇਕ ਖੂਹ ਲਵਾਇਆ, ਜਿਸ ਖੂਹ ਦੇ ਵਿਚ ਛੇ ਹਰਟ ਹਨ ਤੇ ਉਸਦਾ ਨਾਮ ਰੱਖਿਆ ਗਿਆ ਛਿਹਰਟਾ। ਉਸ ਗੁਰਦੁਆਰੇ ਨੂੰ ਅਸੀਂ ਛਿਹਰਟਾ ਸਾਹਿਬ ਕਹਿੰਦੇ ਹਾਂ। ਪੁੱਤਰ ਆਉਣ ਦੀ ਖ਼ੁਸ਼ੀ ਵਿਚ ਪਾਣੀ ਲੋਕਾਂ ਨੂੰ ਵੰਡਿਆ।

ਪ੍ਰਿਥੀਏ ਦੇ ਘਰ ਅੰਦਰ ਅੱਜ ਰੋਟੀ ਨਹੀਂ ਪੱਕੀ, ਚੁੱਲ੍ਹਾ ਨਹੀਂ ਬੱਲਿਆ, ਇਸਦੇ ਘਰ ਅੰਦਰ ਅੱਜ ਦੀਵਾ ਨਹੀਂ ਬੱਲਿਆ। ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਵੇਲੇ ਇਸਦੀ ਘਰਵਾਲੀ ਨੇ ਫਿਰ ਤਾਹਨਾ ਮਾਰਿਆ, ਨਾ ਤੁਸੀਂ ਗੁਰੂ ਪਿਤਾ ਦੀ ਸੇਵਾ ਕੀਤੀ। ਕਹਿੰਦੇ ਸੀ ਇਸਦੇ ਘਰ ਸੰਤਾਨ ਨਹੀਂ ਹੋਣੀ। ਤੇਰੇ ਬਚਨ ਵੀ ਨਿਸਫਲ ਚਲੇ ਗਏ ਤਾਂ ਅੱਗੋਂ ਕਹਿਣ ਲੱਗਾ ਕਿ ਚੱਲ ਮੇਰੇ ਬਚਨ ਨਿਸਫਲ ਚਲੇ ਗਏ ਤਾਂ ਕਿਹੜੀ ਗੱਲ ਹੈ, ਮੈਂ ਬਾਲਕ ਨੂੰ ਵਡਾਲੀ ਤੋਂ ਅੰਮ੍ਰਿਤਸਰ ਤੱਕ ਆਉਣ ਹੀ ਨਹੀਂ ਦੇਣਾ। ਕਿਵੇਂ? ਕਹਿਣ ਲੱਗਾ ਮੈਂ ਇਸਦੇ ਮੌਤ ਦਾ ਪ੍ਰਬੰਧ ਕਰੀ ਬੈਠਾ ਹਾਂ। ਉਸ ਦਾਈ ਦਾ ਨਾਮ ਇਤਿਹਾਸ ਨੇ ਫੱਤੋ ਲਿਖਿਆ ਹੈ। ਫੱਤੋ ਦਾਈ ਨੂੰ ਪੈਸੇ ਦਿੱਤੇ ਕਿ ਤੂੰ ਇਸ ਬੱਚੇ ਨੂੰ ਜ਼ਹਿਰ ਦੇ। ਕਹਿੰਦੇ ਹਨ ਦਾਈ ਜ਼ਹਿਰ ਦੇਣ ਲਈ ਗਈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੁੱਧ ਨਹੀਂ ਪੀਤਾ ਪਰ ਕਹਿੰਦੇ ਹਨ ਉਸਦਾ ਲਾਇਆ ਹੋਇਆ ਜ਼ਹਿਰ ਉਸਦੇ ਸਰੀਰ 'ਤੇ ਅਸਰ ਕਰ ਗਿਆ। ਆਕੜ ਕੇ ਫੱਤੋ ਦਾਈ ਮਰਨ ਤੋਂ ਪਹਿਲਾਂ ਦੱਸ ਗਈ ਕਿ ਮੈਨੂੰ ਬਖ਼ਸ਼ ਦਿਆ ਜੇ, ਮੈਨੂੰ ਜ਼ਹਿਰ ਦੇਣ ਵਾਸਤੇ ਤੁਹਾਡੇ ਵੱਡੇ ਭਰਾ ਬਾਬੇ ਪ੍ਰਿਥੀਏ ਨੇ ਭੇਜਿਆ ਹੈ।

ਧੰਨ ਗੁਰੂ ਅਰਜਨ ਸਾਹਿਬ ਨੇ ਅਕਾਲ ਪੁਰਖ ਦਾ ਸ਼ੁਕਰ ਕੀਤਾ ਹੈ, ਪਰ ਬਾਬੇ ਪ੍ਰਿਥੀਏ ਲਈ ਕੋਈ ਸ਼ਬਦ ਮਾੜਾ ਨਾ ਵਰਤਿਆ। ਉਸ ਤੋਂ ਬਾਅਦ ਪ੍ਰਿਥੀਏ ਨੇ ਦੂਜੀ ਖੇਡ ਰਚਾਈ। ਇਸਨੇ ਸਪੇਰਾ ਭੇਜਿਆ ਸੀ ਕਿ ਬਾਲਕ ਹਰਿਗੋਬਿੰਦ ਖੇਡਦਾ ਹੋਵੇ ਤਾਂ ਸੱਪ ਦਾ ਡੰਗ ਮਰਵਾ ਦੇਈਂ। ਉਸਦੀ ਮੌਤ ਹੋ ਜਾਏ ਤੇ ਗੱਦੀ ਮੇਰੇ ਘਰ ਆ ਜਾਏ। ਸੱਪ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਪਟਕਾ ਪਟਕਾ ਕੇ ਮਾਰ ਦਿੱਤਾ ਪਰ ਸਪੇਰੇ ਦਾ ਸੱਪ ਗੁਰੂ ਹਰਿਗੋਬਿੰਦ ਸਾਹਿਬ 'ਤੇ ਡੰਗ ਨਹੀਂ ਮਾਰ ਸਕਿਆ। ਤੀਸਰਾ ਇਸਨੇ ਯਤਨ ਕੀਤਾ ਉਸਦਾ ਬਚਨ ਬਾਣੀ ਵਿਚ ਵੀ ਹੈ।

*ਲੇਪੁ ਨਾ ਲਾਗੋ ਤਿਲ ਕਾ ਮੂਲਿ। ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥*

(ਅੰਗ ੧੧੩੭)

ਉਸ ਬ੍ਰਾਹਮਣ ਨੂੰ ਭੇਜਿਆ ਸੀ ਕਿ ਦਹੀਂ ਵਿਚ ਜ਼ਹਿਰ ਮਿਲਾ ਕੇ ਦੇ, ਪਰ ਪਿਆਰਿਉ! ਕੁੱਤੇ ਨੂੰ ਦਹੀਂ ਪਾਇਆ ਗਿਆ, ਕੁੱਤਾ ਤਾਂ ਮਰ ਗਿਆ ਪਰ ਦੁਸ਼ਟ ਬ੍ਰਾਹਮਣ ਦੇ ਪੇਟ ਵਿਚ ਸੂਲ ਉੱਠਿਆ। ਗੁਰੂ ਹਰਿਗੋਬਿੰਦ ਸਾਹਿਬ ਨੂੰ ਮਾਰਨ ਵਾਲਾ ਸੂਲ ਦੇ ਨਾਲ ਆਪ ਮਰਿਆ ਤੇ ਮਰਨ ਤੋਂ ਪਹਿਲਾਂ ਸਭ ਕੁਝ ਦੱਸ ਗਿਆ। ਗੁਰੂ ਅਰਜਨ ਸਾਹਿਬ ਤਾਂ ਇਕੋ ਗੱਲ ਕਹਿ ਰਹੇ ਸਨ ਕਿ-

*ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥*

(ਅੰਗ ੩੭੧)

ਗੁਰੂ ਅਰਜਨ ਸਾਹਿਬ ਕਹਿ ਰਹੇ ਸਨ-

*ਤਾਤੀ ਵਾਉ ਨਾ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥*

(ਅੰਗ ੮੧੯)

ਧੰਨ ਗੁਰੂ ਹਰਿਗੋਬਿੰਦ ਸਾਹਿਬ ਦੀ ਪੜ੍ਹਾਈ ਦੀ ਗੱਲ ਚਲੀ। ਉਸ ਵੇਲੇ ਬਾਬਾ ਬੁੱਢਾ ਸਾਹਿਬ ਜੀ ਨੂੰ ਬੁਲਾਇਆ ਗਿਆ। ਬਾਬਾ ਬੁੱਢਾ ਸਾਹਿਬ ਨੇ ਪੁੱਛਿਆ ਸਤਿਗੁਰੂ ਇਸ ਸਿੱਖ ਸੇਵਕ ਨੂੰ ਹੁਕਮ, ਕਾਸ ਵਾਸਤੇ ਬੁਲਾਇਆ ਗਿਆ? ਕਹਿਣ ਲੱਗੇ ਬਾਲਕ ਹਰਿਗੋਬਿੰਦ ਜੀ ਨੂੰ ਤਾਲੀਮ ਤੁਸੀਂ ਦੇਵੋਗੇ। ਬਾਬਾ ਜੀ ਦਾ ਉੱਤਰ ਸੀ- ਸੱਚੇ ਪਾਤਿਸ਼ਾਹ ! ਮੈਂ ਖੇਤੀ ਵਿਚ ਹੱਲ ਵਾਹੁਣ ਵਾਲਾ ਹਾਂ, ਤੇਰੇ ਘਰ ਦੇ ਪਸੂ ਚਾਰਨ ਵਾਲਾ ਹਾਂ, ਕੋਈ ਵਿਦਵਾਨ ਪੰਡਿਤ ਲੱਭੋ ਜਿਹੜਾ ਬਾਲਕ ਨੂੰ ਵਿੱਦਿਆ ਦੇਵੇ। ਗੁਰੂ ਅਰਜਨ ਸਾਹਿਬ ਜੀ ਦੇ ਬਚਨ ਸਨ- ਬਾਬਾ ਜੀ, ਜਿਸ ਦਿਨ ਆਪ ਜੀ ਗੁਰੂ ਨਾਨਕ ਸਾਹਿਬ ਨੂੰ ਮਿਲੇ, ਆਪ ਜੀ ਨੂੰ ਉਹਨਾਂ ਨੇ ਬਾਲ ਉਮਰ ਵਿਚ ਅਸੀਸ ਦਿੱਤੀ। ਗੁਣ ਦੇਖਕੇ ਤੁਹਾਨੂੰ ਬਾਲਕ ਤੋਂ ਬੁੱਢੇ ਦੀ ਪਦਵੀ ਦਿੱਤੀ ਗਈ। ਜਿਨ੍ਹਾਂ ਗੁਣਾਂ ਨਾਲ ਤੁਸੀਂ ਬੁੱਢੇ ਬਣੇ, ਬਸ ਉਹੀ ਗੁਣ ਵਿੱਦਿਆ ਮੇਰੇ ਪੁੱਤਰ ਨੂੰ ਛਕਾ ਦਿਉ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ੧ੳ ਤਾਲੀਮ ਬਾਬਾ ਬੁੱਢਾ ਸਾਹਿਬ ਨੇ ਦਿੱਤੀ। ਇਕੱਲੀ ਵਿੱਦਿਆ ਨਹੀਂ, ਘੋੜ-ਸਵਾਰੀ, ਸ਼ਸਤਰ ਵਿੱਦਿਆ, ਤੈਰਾਕੀ, ਅਨੇਕਾਂ ਤਰ੍ਹਾਂ ਦੇ ਜਿਹੜੇ ਗੁਣ ਹਨ, ਉਹ ਬਾਬਾ ਬੁੱਢਾ ਸਾਹਿਬ ਜੀ ਨੇ ਬਾਲਕ ਹਰਿਗੋਬਿੰਦ ਸਾਹਿਬ ਨੂੰ ਸਿਖਾਏ। ਅਖ਼ੀਰ 'ਤੇ ਚੇਚਕ ਨੇ ਵਾਰ ਕੀਤਾ ਤੇ ਧੰਨ ਗੁਰੂ ਅਰਜਨ ਸਾਹਿਬ ਨੇ ਚੇਚਕ ਦੇ ਵਾਰ ਵੇਲੇ ਵੀ ਪ੍ਰਮਾਤਮਾ ਦਾ ਸ਼ੁਕਰ ਕਰਦਿਆਂ ਇਕ ਸ਼ਬਦ ਉਚਾਰਨ ਕੀਤਾ ਤੇ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਹਨ। ਜਦੋਂ ਪੁੱਤਰ 'ਤੇ ਚੇਚਕ ਨੇ ਵਾਰ ਕੀਤਾ ਤਾਂ ਉਸ ਵੇਲੇ ਲੋਕ ਕਹਿੰਦੇ ਸਨ, ਸੀਤਲਾ ਆਈ ਹੈ, ਪਰ ਗੁਰੂ ਸਾਹਿਬ ਨੇ ਕੋਈ ਦੇਵੀ ਪੂਜਨ ਨਹੀਂ ਕੀਤਾ। ਬਚਨ ਕੀਤੇ-

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥ ੧ ॥ ਰਹਾਉ॥*

ਦੇਵੀ ਪੂਜਨ ਨਹੀਂ ਕੀਤਾ। ਕਹਿੰਦੇ ਹਨ ਮੇਰੇ ਭਰਮ ਸਾਰੇ ਖ਼ਤਮ ਹੋ ਗਏ।

*ਸੀਤਲਾ ਤੇ ਰਖਿਆ ਬਿਹਾਰੀ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ॥ ੧॥*
*ਨਾਨਕ ਨਾਮੁ ਜਪੈ ਸੋ ਜੀਵੈ॥ ਸਾਧਸੰਗਿ ਹਰਿ ਅੰਮ੍ਰਿਤ ਪੀਵੈ॥*

(ਅੰਗ ੨੦੦)

ਧੰਨ ਗੁਰੂ ਹਰਿਗੋਬਿੰਦ ਸਾਹਿਬ ਆਰੋਗ ਹੋਏ ਹਨ। ਧੰਨ ਗੁਰੂ ਅਰਜਨ ਸਾਹਿਬ ਸ਼ਹੀਦ ਹੋਣ ਵਾਸਤੇ ਲਾਹੌਰ ਗਏ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਇਕ ਸ਼ਬਦ ਕਿਹਾ- ਬੇਟਾ ! ਇਹ ਆਦਿ ਸਿੱਖ ਹਨ, ਇਹਨਾਂ ਦਾ ਕਿਹਾ ਹੋਇਆ ਗੁਰੂ ਨਾਨਕ ਸਾਹਿਬ ਦਾ ਬਚਨ ਸਮਝਣਾ। ਧੰਨ ਗੁਰੂ ਅਰਜਨ ਸਾਹਿਬ ਦੇ ਸਾਹਮਣੇ ਦੋ ਸਿੱਖ ਆਏ ਸਨ, ਇਕ ਭਾਈ ਜੈਤਾ, ਦੂਜਾ ਭਾਈ ਸ਼ਿੰਗਾਰੂ। ਇਹਨਾਂ ਨੇ ਸ਼ਸਤਰ ਲਿਆਂਦੇ ਤੇ ਕਿਹਾ ਗੁਰੂ ਜੀ ਇਹ ਸ਼ਸਤਰ ਆਪ ਜੀ ਦੀ ਭੇਟਾ ਹਨ ਤੇ ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ ਗੁਰੂ ਅਰਜਨ ਸਾਹਿਬ ਨੇ ਕਿਹਾ ਅਸੀਂ ਸ਼ਸਤਰ ਪਕੜਨੇ ਹਨ ਹਰਿਗੋਬਿੰਦ ਦਾ ਰੂਪ ਧਾਰਨ ਕਰਕੇ ਤੇ ਅਸੀਂ ਮੀਰੀ ਪੀਰੀ ਦੇ ਦੋ ਸ਼ਸਤਰ ਪਹਿਨਣੇ ਹਨ। ਕਹਿਣ ਲੱਗੇ ਅਸੀਂ ਸ਼ਸਤਰ ਦੀ ਪ੍ਰੀਤ ਕਰਕੇ ਮੀਰ ਦੀ ਮੀਰੀ ਨੂੰ ਖਿੱਚਾਂਗੇ ਤੇ ਸ਼ਾਸਤਰ ਦੀ ਪ੍ਰੀਤ ਕਰਕੇ ਪੀਰ ਦੀ ਪੀਰੀ ਨੂੰ ਖਿੱਚਾਂਗੇ।

ਧੰਨ ਗੁਰੂ ਅਰਜਨ ਸਾਹਿਬ ਪੰਜ ਸਿੱਖ ਨਾਲ ਲੈ ਕੇ ਗਏ। ਇਹ ਪੰਜ ਸਨ - ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਲੰਗਾਹ, ਭਾਈ ਪੈੜਾ ਤੇ ਭਾਈ ਪਿਰਾਣਾ। ਧੰਨ ਗੁਰੂ ਅਰਜਨ ਸਾਹਿਬ ਲਾਹੌਰ ਚਲੇ ਗਏ। ਤੱਤੀ ਤਵੀ 'ਤੇ ਪੰਜ ਦਿਨ ਹਜ਼ੂਰ ਨੂੰ ਤਸੀਹੇ ਦਿੱਤੇ ਗਏ। 22 ਮਈ 1606 ਨੂੰ ਧੰਨ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਸਾਹਿਬ ਦੀ ਧਰਤੀ ਤੋਂ ਚਲਦੇ ਹਨ। 30 ਮਈ 1606 ਨੂੰ ਧੰਨ ਗੁਰੂ ਅਰਜਨ ਦੇਵ ਜੀ ਸ਼ਹਾਦਤ ਦਾ ਜਾਮ ਪੀਂਦੇ ਹਨ। ਧੰਨ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਤੋਂ ਬਾਅਦ ਅੱਜ ਸਿੱਖ ਪੰਜ ਵਾਪਿਸ ਅੰਮ੍ਰਿਤਸਰ ਦੀ ਧਰਤੀ 'ਤੇ ਆਏ ਹਨ। ਸੰਗਤ ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਆ ਕੇ ਦੱਸਿਆ ਗਿਆ। ਪੂਰੇ ਤਸੀਹਿਆਂ ਦਾ ਵਰਣਨ ਕੀਤਾ ਗਿਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਿਤਾ ਜੀ ਦੀ ਸ਼ਹਾਦਤ ਦੇ ਸੰਬੰਧੀ ਸੁਣਿਆ ਤੇ ਹਜ਼ੂਰ ਨੇ ਇਕ ਕ੍ਰਿਪਾਲਤਾ ਭਰਿਆ ਬਚਨ ਕਿਹਾ। ਸਤਿਗੁਰੂ ਨੇ ਆਪਣੇ ਹੱਥ ਦੇ ਨਾਲ ਇੱਟ ਫੜੀ। ਇਤਿਹਾਸ ਕਹਿੰਦਾ ਹੈ ਕਿ ਸਤਿਗੁਰੂ ਨੇ ਅਕਾਲ ਤਖ਼ਤ ਦਾ ਜਿਹੜਾ ਥੜਾ ਹੈ, ਤਖ਼ਤ ਦੀ ਪਹਿਲੀ ਇੱਟ ਆਪਣੇ ਹੱਥ ਨਾਲ ਰੱਖੀ। ਪਰਤ ਕੇ ਦੋ ਹੋਰ ਸਿੱਖ ਭਾਈ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਇਸ ਆਪਣੀ ਰੱਖੀ ਹੋਈ ਨੀਂਹ ਦੇ ਉਤੇ ਇੱਟਾਂ ਚਿਨਣ ਵਾਸਤੇ ਕਿਹਾ ਤੇ ਗੁਰ-ਬਿਲਾਸ ਦੇ ਬਚਨ ਹਨ ਕਿ-

*ਕਿਸੀ ਰਾਜ ਨਾ ਹਾਥ ਲਗਾਇਓ। ਬੁੱਢਾ ਔਰ ਗੁਰਦਾਸ ਬਣਾਇਓ।*

ਬਾਬੇ ਬੁੱਢੇ ਤੇ ਭਾਈ ਗੁਰਦਾਸ ਨੇ ਬਣਾਇਆ ਤੇ ਇਸ ਤਖ਼ਤ ਦਾ ਨਾਮ ਅਕਾਲ ਬੁੰਗਾ ਵੀ ਸੀ ਪਰ ਅੱਜ ਅਸੀਂ ਜਿਹੜਾ ਨਾਮ ਲੈਂਦੇ ਹਾਂ, ਗੁਰ-ਬਿਲਾਸ ਵਿਚ ਸ਼ਬਦ ਤਖ਼ਤ ਹੀ ਹੈ,

ਇਸ ਦਾ ਨਾਮ ਰੱਖਿਆ ਗਿਆ ਅਕਾਲ ਤਖ਼ਤ। ਅਕਾਲ ਸ਼ਬਦ ਸਭ ਤੋਂ ਪਹਿਲਾਂ ਗੁਰੂ ਨਾਨਕ ਜੀ ਨੇ ਆਪਣੀ ਰਸਨਾ ਤੋਂ ਉਚਾਰਨ ਕੀਤਾ। ਹਜ਼ੂਰ ਨੇ ਸ਼ਬਦ ਵਰਤਿਆ ਅਕਾਲ, ਬਾਕੀ ਹਰ ਚੀਜ਼ ਕਾਲ ਦੇ ਅਧੀਨ ਹੈ। ਪਰ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ ਰੱਬ ਦਾ ਤਖ਼ਤ ਕਾਲ ਦੇ ਅਧੀਨ ਨਹੀਂ। ਗੁਰਮੁਖੋ! ਕਾਲ ਦਾ ਅਰਥ ਹੈ ਸਮਾਂ ਤੇ ਕਾਲ ਦਾ ਅਰਥ ਹੈ ਮੌਤ।

ਦਿੱਲੀ ਦਾ ਤਖ਼ਤ ਜਿਥੇ ਜਹਾਂਗੀਰ ਬੈਠਦਾ ਸੀ, ਉਹ ਕਾਲ ਦਾ ਤਖ਼ਤ ਸੀ, ਅਕਾਲ ਦਾ ਨਹੀਂ। ਗੁਰੂ ਅਰਜਨ ਦੇਵ ਜੀ ਦੀ ਬਾਣੀ ਦਾ ਹੁਕਮ ਅੱਜ ਵੀ ਸਿੱਖ ਸਤਿ ਕਰਕੇ ਮੰਨਦੇ ਹਨ। ਪਰ ਜਿਸ ਤਖ਼ਤ 'ਤੇ ਜਹਾਂਗੀਰ ਬੈਠਦਾ ਸੀ, ਕਾਲ ਦੀ ਗਰਾਸ ਜਹਾਂਗੀਰ ਨੂੰ ਵੀ ਖਾ ਗਈ ਤੇ ਸਮੇਂ ਦੀ ਗਰਾਸ ਉਹਦੇ ਤਖ਼ਤ ਨੂੰ ਵੀ ਖਾ ਗਈ। ਉਹ ਕਾਲ ਦੇ, ਮੌਤ ਦੇ ਅਧੀਨ ਹੈ। ਗੁਰੂ ਜੀ ਨੇ ਨਾਮ ਰੱਖਿਆ ਅਕਾਲ। ਗੁਰੂ ਗ੍ਰੰਥ ਸਾਹਿਬ ਜੀ ਦੀ ਜਿਹੜੀ ਬਾਣੀ ਹੈ, ਇਸਨੇ ਬੰਦੇ ਨੂੰ ਹਰ ਤਰ੍ਹਾਂ ਦੀ ਗ਼ੁਲਾਮੀ ਤੋਂ ਉਹਨੂੰ ਮੁਕਤੀ ਦਵਾਈ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਵਾਜ਼ ਦਿੱਤੀ। ਕਹਿਣ ਲੱਗੇ, ਹਰਿਮੰਦਰ ਸਾਹਿਬ ਦੇ ਅੰਦਰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਹੋਵੇਗਾ। ਇਹ ਨਹੀਂ ਕਿਹਾ ਮੁਸੱਲਾ ਫੂਕ ਦਿਉ। ਕੀਰਤਨ ਬੰਦ ਕਰ ਦਿਉ। ਕਿਉਂਕਿ ਬਾਣੀ ਸਿੱਖ ਦੇ ਅੰਦਰ ਦੀ ਰੂਹਾਨੀਅਤ ਦੀ ਰੀੜ ਦੀ ਹੱਡੀ ਹੈ। ਜ਼ਿਹੜਾ ਬੰਦਾ ਬਾਣੀ ਤੋਂ, ਨਾਮ ਤੋਂ, ਸਿਮਰਨ ਤੋਂ ਟੁੱਟ ਗਿਆ, ਉਹ ਜਿੰਨੇ ਮਰਜ਼ੀ ਰਾਜ ਦੀਆਂ ਗੱਲਾਂ ਕਰੀ ਜਾਏ ਤਾਂ ਖਿਮਾ ਕਰਨਾ, ਉਹ ਰਾਜ ਵੀ ਕੱਲ ਨੂੰ ਆਏਗਾ ਤਾਂ ਜ਼ੁਲਮ ਦੀ ਇੰਤਹਾ ਕਰੇਗਾ। ਜਿਸ ਬੰਦੇ ਦੇ ਅੰਦਰ ਧਰਮ ਨਹੀਂ ਉਹ ਰਾਜ ਵੀ ਕੇਵਲ ਮਾਇਆ ਦੀ ਹੱਵਸ ਹੈ। ਧਰਮ ਪਹਿਲਾਂ ਹੈ। ਭਾਈ ਗੁਰਦਾਸ ਜੀ ਨੂੰ ਆਪ ਜੀ ਨੇ ਪੜ੍ਹਿਆ ਸੁਣਿਆ ਹੈ। ਧਰੂ ਦੀ ਗੱਲ ਬੜੀ ਵਾਰੀ ਹੋਈ। ਧਰੂ ਮਾਂ ਦੇ ਕੋਲ ਆਇਆ। ਉਸ ਦਿਨ ਉਹਨੂੰ ਠੋਕਰ ਵੱਜੀ, ਕਿਉਂਕਿ ਉਹਨੂੰ ਤਖ਼ਤ ਤੋਂ ਥੱਲੇ ਲਾਇਆ ਗਿਆ ਸੀ। ਪਿਉ ਤਖ਼ਤ 'ਤੇ ਬੈਠਾ ਸੀ। ਧਰੂ ਪਿਉ ਦੀ ਗੋਦ ਵਿਚ ਬੈਠਾ ਸੀ ਤੇ ਮਤਰੇਈ ਮਾਂ ਨੇ ਆਉਂਦਿਆਂ ਸਾਰ ਧਰੂ ਨੂੰ ਬਾਹੋਂ ਪਕੜ ਕੇ ਪਿਤਾ ਦੀ ਗੋਦ ਚੋਂ ਹੇਠਾਂ ਉਤਾਰ ਕੇ ਕਿਹਾ ਕਿ ਇਸ ਗੋਦ ਵਿਚ ਤੂੰ ਨਹੀਂ ਬੈਠ ਸਕਦਾ। ਉਸਨੇ ਮਾਂ ਨੂੰ ਆਉਂਦਿਆਂ ਸਾਰ ਇਹੀ ਕਿਹਾ ਸੀ ਕਿ ਜਦੋਂ ਤਖ਼ਤ ਤੋਂ ਧੱਕੇ ਪੈਣ ਤਾਂ ਕਿਵੇਂ ਤਖ਼ਤ ਹਾਸਿਲ ਕੀਤਾ ਜਾਏ। ਉਹਨੇ ਪੁੱਛਿਆ-

*ਕਿਸੁ ਉਦਮ ਤੇ ਰਾਜ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ॥*

ਮਾਂ ਮੇਰੀਏ, ਰਾਜ ਕਿਵੇਂ ਮਿਲ ਸਕਦਾ ਹੈ? ਤੇ ਸਿਆਣੀ ਮਾਂ ਨੇ ਕਿਹਾ ਕਿ ਜੇ ਪੁੱਤਰ ਇਕੱਲਾ ਰਾਜ ਦੀ ਮੰਗ ਲੈ ਕੇ ਤੁਰਿਆ ਹੈ ਤਾਂ ਜ਼ਾਲਿਮ ਵੀ ਬਣ ਸਕਦਾ ਹੈ। ਪਹਿਲੀ ਗੱਲ ਇਹ ਧਰਮ ਕਮਾਏ। ਕਹਿੱਣ ਲੱਗੀ ਪੁੱਤਰ,

*ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।*

(ਵਾਰ ੧੦, ਪਉੜੀ ੧)

ਪੁੱਤਰ ਧਰਮ ਨੂੰ ਕਮਾ ਤਾਂ ਤੈਨੂੰ ਰਾਜ ਮਿਲੇਗਾ। ਤੇ ਜੇ ਇਕੱਲਾ ਰਾਜ ਦੀਆਂ ਗੱਲਾਂ ਕਰਦੇ ਰਹੇ ਤਾਂ ਗੁਰੂ ਜੀ ਨੇ ਬਾਣੀ ਵਿਚ ਕਿਹਾ-

*ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ॥*

ਪੂਰਬਲੇ ਦਾਨ ਕਰਕੇ ਤੈਨੂੰ ਪਦਵੀ ਮਿਲ ਗਈ। ਗੁਰੂ ਅਰਜਨ ਦੇਵ ਸਾਹਿਬ ਕਹਿਣ ਲੱਗੇ-

*ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ॥*

(ਅੰਗ ੧੩੫੬)

ਇਹੋ ਜਿਹੇ ਰਾਜੇ ਮਰਨ ਤੋਂ ਬਾਅਦ ਦੁੱਖ ਭੋਗਦੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਅੱਜ ਦੋ ਕਿਰਪਾਨਾਂ ਮੰਗਵਾਈਆਂ। ਬਾਬਾ ਬੁੱਢਾ ਸਾਹਿਬ ਜੀ ਨੇ ਜਿਸ ਵੇਲੇ ਕਿਰਪਾਨ ਪਾਈ ਸੀ ਗੁਰਮੁਖੋ, ਉਸ ਦਿਨ ਬਾਬਾ ਬੁੱਢਾ ਸਾਹਿਬ ਜੀ ਦੀ ਉਮਰ 100 ਸਾਲ ਦੇ ਕਰੀਬ ਸੀ। 99 ਸਾਲ ਤੇ 7 ਮਹੀਨੇ ਦੀ ਆਪਾਂ ਕਹਿ ਲਈਏ। ਬਾਬਾ ਬੁੱਢਾ ਜੀ ਨੇ ਦੋ ਕਿਰਪਾਨਾਂ ਅੱਜ ਪਾਈਆਂ। ਕਿਉਂਕਿ ਬਾਬਾ ਬੁੱਢਾ ਜੀ ਇਕ ਉਹ ਇਤਿਹਾਸ ਦਾ ਗ੍ਰੰਥ ਹਨ। ਮੈਂ ਸ਼ਬਦ ਗ੍ਰੰਥ ਵਰਤਿਆ ਹੈ, ਜਿਸਨੇ ਆਪਣੀਆਂ ਅੱਖਾਂ ਨਾਲ ਗੁਰਬਾਣੀ ਦਾ ਕੀਰਤਨ ਰਬਾਬ ਨਾਲ ਵੀ ਸੁਣਿਆ। ਅੱਖਾਂ ਨਾਲ ਦੇਖਿਆ, ਕੰਨਾਂ ਨਾਲ ਸੁਣਿਆ। ਜਿਸਨੇ ਆਪਣੀਆਂ ਅੱਖਾਂ ਨਾਲ ਗੁਰਬਾਣੀ ਉਚਾਰਦਿਆਂ ਗੁਰਬਾਣੀ ਦਾ ਜੁਗ ਵੀ ਦੇਖਿਆ, ਉਸ ਬਾਬੇ ਨੇ ਅੱਜ ਤੀਜਾ ਪੜਾਅ ਵੀ ਦਿੱਤਾ ਆਪਣੇ ਹੱਥਾਂ ਦੇ ਨਾਲ ਤੇ ਉਸਨੇ ਸ਼ਸਤਰਾਂ ਦਾ ਜੁਗ ਵੀ ਸ਼ੁਰੂ ਕੀਤਾ। ਬਾਬਾ ਬੁੱਢਾ ਜੀ ਨੇ ਦੋ ਕਿਰਪਾਨਾਂ ਪਾਈਆਂ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਖ਼ਤ ਤੋਂ ਪਹਿਲਾ ਹੁਕਮ ਦਿੱਤਾ। ਹੁਕਮ ਪੂਰੇ ਸਿੱਖਾਂ ਲਈ ਸੀ, ਉਹ ਸੀ ਅੱਜ ਤੋਂ ਬਾਅਦ ਮੇਰੇ ਕੋਲ ਸੋਹਣੇ ਘੋੜੇ ਲਿਆਂਦੇ ਜਾਣ। ਸੋਹਣੀਆਂ ਜਵਾਨੀਆਂ ਭੇਟ ਕੀਤੀਆਂ ਜਾਣ। ਸੋਹਣੇ ਸ਼ਸਤਰ ਲਿਆਂਦੇ ਜਾਣ ਤੇ ਨਾਲ ਜਿਹੜੇ ਤਕਰੀਰ ਦੇ ਸ਼ਬਦ ਸਨ। ਕਿਉਂਕਿ ਸੰਗਤ ਬਹੁਤ ਸੀ। ਗੱਦੀ ਨਸ਼ੀਨੀ ਸੀ। ਮੀਰੀ ਪੀਰੀ ਦੀਆਂ ਕਿਰਪਾਨਾਂ ਪਾਈਆਂ ਗਈਆਂ, ਤਖ਼ਤ ਰੱਚਿਆ ਗਿਆ। ਅਵਾਜ਼ ਦਿੱਤੀ ਗਈ, ਮੱਤ ਘਬਰਾਇਉ ਕਿ ਅਸੀਂ ਮੁੱਠੀ ਭਰ ਸਿੱਖ ਹਾਂ। ਜਿਤਨੇ ਵੀ ਤੁਸੀਂ ਦਰਿਆ ਵੇਖਦੇ ਹੋ ਨਿਕਲਦੇ, ਇਹ ਸਾਰੇ ਪਹਾੜਾਂ ਦੇ ਨਿੱਕੇ ਨਿੱਕੇ ਸੋਮਿਆਂ ਵਿਚੋਂ ਨਿਕਲਦੇ ਹਨ। ਇਕ ਵਾਰੀ ਸੋਮਾ ਨਿਕਲ ਜਾਏ ਤੇ ਦਰਿਆਵਾਂ ਨੂੰ ਕਦੀ ਪਹਾੜਾਂ ਦੀਆਂ ਚਟਾਨਾਂ ਵੀ ਨਹੀਂ ਰੋਕ ਸਕਦੀਆਂ। ਇਕ ਨਿੱਕੀ ਜਿਹੀ ਤੀਲੀ ਪੂਰੇ ਜੰਗਲ ਨੂੰ ਸਾੜ ਕੇ ਸੁਆਹ ਕਰ ਸਕਦੀ ਹੈ। ਢਾਡੀਆਂ ਨੂੰ ਕਿਹਾ ਕਿ ਅੱਜ ਤੋਂ ਬਾਅਦ ਤੁਸੀਂ ਸੂਰਮਿਆਂ ਦੇ ਖ਼ੂਨ ਨੂੰ ਗਰਮਾਉਣ ਲਈ ਵਾਰਾਂ ਗਾਉ। ਤੁਹਾਡੀ ਸਾਰੰਗੀ ਦੀ ਤਾਰ ਵਿਚੋਂ ਸੂਰਮਿਆਂ ਦੇ ਖ਼ੂਨ ਨੂੰ ਗਰਮਾਉਣ ਲਈ ਵਾਰਾਂ ਨਿਕਲਣ।

ਉਸ ਵੇਲੇ ਸੁਰ ਸਿੰਘ ਪਿੰਡ ਦੇ ਨੌਜਵਾਨ ਉੱਠੇ। ਪਿਆਰਿਉ! ਉਹਨਾਂ ਨੇ ਹੱਥ ਜੋੜ ਕੇ ਕਿਹਾ, ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ! ਤੇਰੇ ਚਰਨਾਂ ਵਿਚ ਅਰਦਾਸ ਹੈ। ਇਕ ਕਿਰਪਾ ਕਰੋ ਕਿ ਛੇ ਮਹੀਨਿਆਂ ਦੇ ਬਾਅਦ ਤਨ ਢੱਕਣ ਨੂੰ ਬਸਤਰ ਦੇ ਦਿਆ ਜੇ, ਦੋ ਵਕਤ ਦੀ ਰੋਟੀ ਦੇ ਦੇਣੀ। ਅੱਜ ਤੋਂ ਬਾਅਦ ਅਸੀਂ ਘਰ ਨਹੀਂ ਜਾਣਾ। ਜਿਥੇ ਲੋੜ ਪਏ ਇਸ ਤਨ ਦੇ ਠੀਕਰੇ ਨੂੰ ਭੰਨ ਲੈਣਾ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਸਾਹਮਣੇ ਫਿਰ ਦੋ ਢਾਡੀ ਖੜੇ ਹੋਏ। ਇਹ ਵੀ ਦੋਵੇਂ ਭਰਾ ਨੱਥਾ ਤੇ ਅਬਦੁਲਾ ਸੁਰਸਿੰਘ ਪਿੰਡ ਦੇ ਸਨ। ਗੁਰਮੁਖੋ! ਇਹ ਸੋਹਣਾ ਗਾਉਂਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨੂੰ ਕਿਸੇ ਨੇ ਹਾਥੀ ਭੇਟ ਕੀਤਾ ਤੇ ਮੇਰੀ ਸਰਕਾਰ ਨੇ ਹਾਥੀ ਢਾਡੀਆਂ ਨੂੰ ਦੇ ਦਿੱਤਾ। ਕਹਿਣ ਲੱਗੇ ਤੁਸੀਂ ਸੂਰਮਿਆਂ ਦੀਆਂ ਵਾਰਾਂ ਗਾਉਣ ਵਾਲੇ ਪੈਦਲ ਕਿਉਂ ਆਉ। ਅੱਜ ਤੋਂ ਬਾਅਦ ਹਾਥੀ 'ਤੇ ਚੜ੍ਹ ਕੇ ਆਇਆ ਕਰੋ। ਉਹ ਚੜ੍ਹੇ ਜ਼ਰੂਰ ਪਰ ਉਹਨਾਂ ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ! ਅਸੀਂ ਤਾਂ ਗਾਉਣ ਵਾਲੇ ਹਾਂ, ਤੇਰੀਆਂ ਸਿਫਤਾਂ ਕਰਨ ਵਾਲੇ। ਇਹ ਹਾਥੀ ਤੈਨੂੰ ਸੋਭਦੇ ਹਨ। ਗੁਰੂ ਸਾਹਿਬ ਤਖ਼ਤ 'ਤੇ ਬੈਠੇ, ਦੋ ਕਿਰਪਾਨਾਂ ਪਾਈਆਂ ਤੇ ਅੱਜ ਜਿਹੜਾ ਜਲਾਲ ਸੀ, ਇਹਨੂੰ ਸੋਨ ਕਵੀ ਨੇ ਗੁਰ-ਬਿਲਾਸ ਪਾਤਿਸ਼ਾਹੀ ਛੇਵੀਂ ਵਿਚੋਂ ਲਿਖਿਆ ਹੈ ਕਿ- ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੈਠਣ ਨਾਲ ਇਹ ਤਖ਼ਤ ਸੋਭਾ ਦੇਣ ਲੱਗਾ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚੇਹਰੇ ਦਾ ਜਲਾਲ ਨਹੀਂ ਦੱਸਿਆ ਜਾ ਸਕਦਾ। ਡਲ੍ਹਕਾਂ ਮਾਰਦਾ ਚੇਹਰਾ ਹੈ। ਚੰਦਰਮਾ ਤੇ ਸੂਰਜ ਅੱਜ ਦੋਵੇਂ ਮੱਧਮ ਪੈ ਗਏ। ਜਦੋਂ ਮੀਰੀ ਤੇ ਪੀਰੀ ਦਾ ਮਾਲਕ ਤਖ਼ਤ 'ਤੇ ਬੈਠਾ ਤਾਂ ਪਹਿਲਾਂ ਰੱਬ ਚੇਤੇ ਕਰਕੇ। ਹੁਣ ਅਸੀਂ ਤਖ਼ਤ ਤਾਂ ਸਾਰੇ ਭਾਲਦੇ ਹਾਂ, ਪਰ ਰੱਬ ਨੂੰ ਚੇਤੇ ਕੌਣ ਕਰੂ। ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਜੇ ਸੱਚੀ ਮੁੱਚੀ ਗੁਰੂ ਸਮਝਿਆ ਹੋਵੇ। ਜੱਜ ਕੁਰਸੀ 'ਤੇ ਬੈਠਾ ਹੋਵੇ, ਕਿਸੇ ਦੀ ਜੁਰਅਤ ਨਹੀਂ ਕਿ ਸਾਹ ਲੈ ਸਕੇ। ਪਿਆਰਿਉ! ਸਮਰੱਥ ਗੁਰੂ ਬੈਠਾ ਹੋਵੇ ਤੇ ਆਪ ਹੁਦਰੀਆਂ ਸਾਰੇ ਕਰਨ। ਇਹਦਾ ਮਤਲਬ ਸਾਰੇ ਪਖੰਡ ਕਰਦੇ ਪਏ ਹਨ। ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਲਈ ਕੋਈ ਤਿਆਰ ਨਹੀਂ। ਉਹ ਇਸ ਕਰਕੇ ਮੰਨਦੇ ਪਏ ਹਾਂ ਕਿਉਂਕਿ ਤੇਰੇ ਕਰਕੇ ਸਾਨੂੰ ਗੋਲਕ ਮਿਲਣੀ ਹੈ।

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥*

(ਅੰਗ ੧੩੭੨)

ਧੰਨ ਗੁਰੂ ਹਰਿਗੋਬਿੰਦ ਸਾਹਿਬ ਬੈਠੇ ਹਨ। ਉਸ ਦਿਨ ਦੋਨਾਂ ਭਰਾਵਾਂ ਨੇ ਗਾਇਆ। ਕਹਿਣ ਲੱਗੇ ਦੋ ਤਲਵਾਰਾਂ ਬਧੀਆਂ ਇਕ ਮੀਰੀ ਦੀ ਇਕ ਪੀਰ ਦੀ। ਮੀਰੀ ਦੀ ਤਲਵਾਰ ਤਾਂ ਹੈ ਪਰ ਪੀਰ ਦੀ ਤਲਵਾਰ ਕਿਉਂ? ਅਸੀਂ ਕਹਾਂਗੇ ਕ੍ਰਿਪਾਨ ਨਾਲ ਬਾਹਰਲੇ ਦੁਸ਼ਮਣ 'ਤੇ ਫਤਹਿ ਹਾਸਿਲ ਕੀਤੀ ਜਾ ਸਕਦੀ ਹੈ, ਪਰ ਪੀਰੀ ਲਈ, ਰੂਹਾਨੀਅਤ ਲਈ ਤਲਵਾਰ ਕਿਉਂ? ਕਿਉਂਕਿ ਗੁਰਮੁਖੋ! ਮੀਰੀ ਦੀ ਕ੍ਰਿਪਾਨ ਉਹੀ ਫੜੇਗਾ ਜਿਹੜਾ ਪਹਿਲਾਂ ਅੰਦਰ ਪੀਰੀ

ਦੀ ਰੂਹਾਨੀਅਤ ਦੀ ਧਾਰ 'ਤੇ ਚੱਲਿਆ ਹੋਵੇਗਾ। ਪੀਰੀ ਦੀ ਕ੍ਰਿਪਾਨ ਨੂੰ ਬਾਬੇ ਫ਼ਰੀਦ ਨੇ ਕਿਹਾ ਕਿ-

*ਵਾਟ ਹਮਾਰੀ ਖਰੀ ਉਡੀਨੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥*
*ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥*

(ਅੰਗ ੭੯੪)

ਇਸ ਪੀਰੀ ਦੀ ਕ੍ਰਿਪਾਨ ਨੂੰ ਗੁਰੂ ਅਮਰਦਾਸ ਨੇ ਕਿਹਾ ਹੈ-

*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥*

(ਅੰਗ ੯੧੮)

ਹਜ਼ੂਰ ਤਖ਼ਤ 'ਤੇ ਬੈਠੇ। ਦੋ ਬਾਦਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਕਾਲ ਵਿਚ ਰਹੇ ਹਨ। ਇਕ ਜਹਾਂਗੀਰ ਤੇ ਦੂਸਰਾ ਸ਼ਾਹਜਹਾਂ। ਸਿੱਖਾਂ ਵਿਚ ਨਵੀਂ ਰੂਹ ਫੂਕੀ ਗਈ। ਜਹਾਂਗੀਰ ਅਜੇ ਆਪਣੇ ਤਖ਼ਤ 'ਤੇ ਹੈ। ਗੁਰੂ ਹਰਿਗੋਬਿੰਦ ਸਾਹਿਬ ਤੇ ਜਹਾਂਗੀਰ ਦੀ ਮੁਲਾਕਾਤ ਹੋਈ। ਸਾਹਿਬ ਧੰਨ ਗੁਰੂ ਹਰਿਗੋਬਿੰਦ ਸਾਹਿਬ ਆਗਰੇ ਮਿਲੇ। ਸਿੱਖ ਕਈ ਦਿਨਾਂ ਦਾ ਇਕ ਟਕਾ ਸਾਂਭ ਕੇ ਬੈਠਾ ਸੀ ਤੇ ਦਿਲ ਵਿਚ ਇਕੋ ਡਰ ਸੀ ਕਿ ਮੈਂ ਗਰੀਬ ਹਾਂ, ਤੂੰ ਪਾਤਿਸ਼ਾਹ ਹੈਂ, ਚੱਲਕੇ ਤੇਰੇ ਕੋਲ ਨਹੀਂ ਆ ਸਕਦਾ। ਕਦੀ ਸੁਲਖਣੀ ਘੜੀ ਹੋਈ ਪਾਤਿਸ਼ਾਹ ਤਾਂ ਤੂੰ ਦਰਸ਼ਨ ਦੇਵੇਂ ਤੇ ਇਹਨਾਂ ਨੈਣਾਂ ਨਾਲ ਤੇਰੇ ਦਰਸ਼ਨ ਕਰਾਂ। ਆ ਟਕਾ ਤੇਰੇ ਚਰਨਾਂ ਦੀ ਭੇਟਾ ਹੈ, ਮੈਂ ਸਾਂਭ ਕੇ ਰੱਖਿਆ ਹੈ, ਮੇਰੇ ਸਰੀਰ ਛੱਡਣ ਤੋਂ ਪਹਿਲਾਂ ਪਹਿਲਾਂ ਆਪਣੀ ਅਮਾਨਤ ਲੈ ਲਈਂ। ਧੰਨ ਗੁਰੂ ਹਰਿਗੋਬਿੰਦ ਸਾਹਿਬ ਗਏ, ਇਸ ਘਾਹ ਖੋਤਰਨ ਵਾਲੇ ਸਿੱਖ ਨੂੰ ਕਿਸੇ ਕਿਹਾ, ਸਿੱਖਾ! ਅੱਜ ਖ਼ਬਰ ਮਿਲੀ ਹੈ ਕਿ ਤੇਰੇ ਦਿਲ ਦਾ ਸੁਲਤਾਨ ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਆਏ ਹਨ। ਚੱਲ ਦਰਸ਼ਨ ਕਰ ਲੈ। ਕਹਿੰਦੇ ਹਨ ਮਨ ਤਨ ਖਿੜ ਗਿਆ। ਕਹਿੰਦਾ ਹੈ ਸਤਿਗੁਰੂ ਜੀ ਲਈ ਟਕਾ ਤੇ ਗੁਰੂ ਦੇ ਘੋੜੇ ਲਈ ਸੋਹਣਾ ਘਾਹ ਖੋਤਰ ਕੇ ਛਾਂਟ ਕੇ ਲਿਆਇਆ।

ਇਤਿਹਾਸ ਕਹਿੰਦਾ ਹੈ ਕਿ ਭੁਲੇਖੇ ਨਾਲ ਉਸਨੇ ਪਾਤਿਸ਼ਾਹ ਪੁੱਛਿਆ ਤੇ ਸੰਤਰੀਆਂ ਨੇ ਜਹਾਂਗੀਰ ਦੇ ਕੈਂਪ ਵੱਲ ਇਸ਼ਾਰਾ ਕਰ ਦਿੱਤਾ। ਚਲਾ ਗਿਆ। ਟਕਾ ਰੱਖਕੇ ਤੇ ਘਾਹ ਦੀ ਗੱਠੜੀ ਰੱਖਕੇ ਇਕੋ ਗੱਲ ਕਹੀ, ਕਹਿਣ ਲੱਗਾ ਜਨਮ ਮਰਨ ਕੱਟ ਦਿਉ। ਦਾਤਾ ਮੌਤ ਦਾ ਭੈਅ ਖਤਮ ਕਰੋ। ਜਹਾਂਗੀਰ ਕੰਬ ਗਿਆ। ਉਸਨੇ ਆਪਣੀ ਜ਼ਬਾਨ ਤੋਂ ਕਿਹਾ ਸਿੱਖਾ! ਮੈਂ ਬਾਦਸ਼ਾਹ ਹਾਂ, ਸੱਚਾ ਪਾਤਿਸ਼ਾਹ ਨਾਲ ਦੇ ਕੈਂਪ ਵਿਚ ਹੈ। ਸਿੱਖ ਨੇ ਟਕਾ ਚੁੱਕਿਆ, ਘਾਹ ਦੀ ਗੱਠ ਚੁੱਕੀ। ਬਸ ਇੰਨੀ ਗੱਲ ਅਸੀਂ ਸਾਰੇ ਸਮਝ ਜਾਈਏ ਤਖ਼ਤਾਂ 'ਤੇ ਬੈਠਣ ਵਾਲੇ, ਤਖ਼ਤਾਂ ਨੂੰ ਮੰਨਣ ਵਾਲੇ, ਗੁਰਮੁਖੋ! ਅਸੀਂ ਤਖ਼ਤ ਨੂੰ ਇਸ ਕਰਕੇ ਵਰਤਦੇ ਹਾਂ ਸਾਨੂੰ ਜਹਾਂਗੀਰ ਮਿਲ ਜਾਏ। ਜਹਾਂਗੀਰ ਦੇ ਸਾਹਮਣੇ ਰੱਖਿਆ ਹੋਇਆ ਟਕਾ ਤੇ ਘਾਹ ਦੀ ਗੱਠ

ਚੁੱਕੀ, ਉਸਨੇ ਹੱਥ ਫੜਕੇ ਕਿਹਾ ਤੈਨੂੰ ਪਤਾ ਨਹੀਂ ਕਿ ਸੁਲਤਾਨ ਦੇ ਅੱਗੇ ਟ੍ਕਾ ਤੇ ਘਾਹ ਰੱਖਕੇ ਚੁੱਕਣਾ ਇੰਸਦੀ ਤੌਹੀਨ ਹੈ ਤੇ ਉਸ ਗ਼ਰੀਬ ਜਿਹੇ ਸਿੱਖ ਨੇ ਕਿਹਾ, ਚੇਤੇ ਰੱਖੀਂ, ਮੈਂ ਪਾਤਿਸ਼ਾਹ ਨੂੰ ਮੰਨਣ ਵਾਲਾ ਹਾਂ, ਮੈਂ ਬਾਦਸ਼ਾਹ ਦੇ ਰਾਜ ਵਿਚ ਨਹੀਂ ਰਹਿੰਦਾ। ਉਸਨੇ ਕਿਹਾ ਮੈਂ ਇਸਦੇ ਬਦਲੇ ਸੋਨੇ ਦੀਆਂ ਮੋਹਰਾਂ ਸਭ ਕੁਝ ਦੇ ਦੇਵਾਂਗਾ, ਟਕਾ ਤੇ ਘਾਹ ਦੀ ਗੱਠ ਨਾ ਚੁੱਕ। ਕਹਿਣ ਲੱਗਾ, ਚੇਤੇ ਰੱਖੀਂ ਜਿਸਦਾ ਰਾਜ ਹੋਵੇ, ਸਿੱਕੇ ਵੀ ਉਸਦੇ ਚੱਲਦੇ ਹਨ। ਤੇਰਾ ਰਾਜ ਕੂੜਾ ਹੈ। ਕੂੜੇ ਰਾਜ ਦੇ ਸਿੱਕੇ ਸੱਚੇ ਪਾਤਿਸ਼ਾਹ 'ਦੇ ਰਾਜ ਵਿਚ ਨਹੀਂ ਚੱਲਣੇ। ਆ ਟਕਾ ਬੜੇ ਸਾਲਾਂ ਦਾ ਸਾਂਭ ਕੇ ਰੱਖਿਆ ਹੈ। ਇਸ ਟਕੇ ਨੂੰ ਆਪਣੀ ਮੋਹਰ ਨਾ ਸਮਝੀਂ, ਇਸ ਟਕੇ ਵਿਚ ਕੇਵਲ ਪ੍ਰੇਮ ਦੀ ਟਕਸਾਲ ਦਾ ਠੱਪਾ ਲੱਗਾ ਹੈ। ਚੇਤੇ ਰੱਖੀਂ, ਪਾਤਿਸ਼ਾਹ ਦੇ ਦਰਬਾਰ ਵਿਚ ਪ੍ਰੇਮ ਦੇ ਸਿੱਕੇ ਚੱਲਦੇ ਹਨ, ਉਸਦੇ ਰਾਜ ਵਿਚ ਕੂੜਿਆਂ ਰਾਜਿਆਂ ਦੇ ਸਿੱਕੇ ਨਹੀਂ ਚੱਲਦੇ। ਚੁੱਕ ਕੇ ਘਾਹ ਦੀ ਗੱਠ ਤੇ ਟਕਾ ਲਿਆ, ਧੰਨ ਗੁਰੂ ਹਰਿਗੋਬਿੰਦ ਸਾਹਿਬ ਆਪ ਅਗੋਂ ਲੈਣ ਆਏ ਤੇ ਕਹਿਣ ਲੱਗੇ, ਘਾਹ ਦੀ ਗੱਠ ਮੈਨੂੰ ਚੁਕਾ। ਜਹਾਂਗੀਰ ਦੰਗ ਸੀ। ਕਹਿੰਦਾ ਹੈ ਮਨਾ! ਪਾਤਿਸ਼ਾਹ ਵੀ ਤਾਂ ਹੀ ਫਿਰ ਸਿੱਖ ਮੰਨਦੇ ਹਨ। ਜਦੋਂ ਪਾਤਿਸ਼ਾਹ ਵੀ ਸਿੰਘਾਸਣ ਛੱਡ ਕੇ ਆਪਣੇ ਪਿਆਰੇ ਨੂੰ ਅੱਗੋਂ ਲੈਣ ਲਈ ਆਇਆ। ਧੰਨ ਗੁਰੂ ਹਰਿਗੋਬਿੰਦ ਸਾਹਿਬ ਬੈਠੇ ਹਨ ਤਖ਼ਤ 'ਤੇ। ਇਥੇ ਕਹੇ ਬਚਨ ਨੱਥੇ ਤੇ ਅਬਦੁੱਲਾ ਜੀ ਨੇ, ਭਾਈ ਗੁਰਦਾਸ ਜੀ ਨੇ ਕਲਮ ਚੁੱਕੀ ਕਹਿੰਦੇ ਹਨ-

*ਪੰਜ ਪਿਆਲੇ ਪੰਜ ਪੀਰ॥*

ਸਤਿ, ਸੰਤੋਖ, ਦਇਆ, ਧਰਮ ਤੇ ਧੀਰਜ ਇਹ ਪੰਜ ਗੁਣਾਂ ਦੇ ਪਿਆਲੇ। ਗੁਰੂ ਨਾਨਕ ਸਾਹਿਬ ਤੋਂ ਗੁਰੂ ਅਰਜਨ ਦੇਵ ਤੱਕ ਉਹਨਾਂ ਨੇ ਇਹਨਾਂ ਗੁਣਾਂ ਦਾ ਅਭਿਆਸ ਕੀਤਾ।

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ॥*

ਹੁਣ ਛਠਮ ਪੀਰ ਗੁਰ ਭਾਰੀ ਕਿਵੇਂ ? ਇਥੇ ਸਿਆਣੇ ਲੋਕ ਕਹਿੰਦੇ ਹਨ ਕਿ ਦੇਖੋ! ਅਸੀਂ ਕਿਉਂ ਮੀਰੀ ਪੀਰੀ ਦਾ ਮਾਲਕ ਕਹਾਂਗੇ। ਦੂਜੇ ਗੁਰੂਆਂ ਨਾਲੋਂ ਵਿਤਕਰਾ ਨਹੀਂ। ਇਕ ਨਦੀ ਦੀ ਧਾਰਾ ਪਹਾੜ ਤੋਂ ਜੰਮੀ ਹੋਈ ਚਮਕੀ ਪੱਥਰ ਵਿਚੋਂ ਨਿਰਮਲ ਪਾਣੀ ਨਿਕਲਦਾ ਹੈ। ਧਾਰਾ ਬਣਕੇ ਤੁਰਿਆ ਹੈ। ਉਹ ਮਾਨੋ ਉਸ ਧਰਤੀ 'ਤੇ ਤੁਰਿਆ ਜਾਂਦਾ ਹੈ। ਸਾਹਮਣੇ ਇਕ ਚਟਾਨ ਆ ਜਾਏ। ਉਸਦੇ ਨਾਲ ਪਾਣੀ ਟਕਰਾਇਆ। ਟਕਰਾਉਣ ਤੋਂ ਬਾਅਦ ਉਸ ਚਟਾਨ ਨੂੰ ਥੱਲੇ ਰੱਖਕੇ ਉਸਦੇ ਉਤੋਂ ਦੀ ਹੋ ਕੇ ਜਦੋਂ ਆਬਸ਼ਾਰ ਬਣ ਕੇ ਡਿੱਗਿਆ, ਪਾਣੀ ਤਾਂ ਪਿਛਲਾ ਵੀ ਸਾਰਾ ਚੰਗਾ ਹੈ। ਉਸਦੇ ਕਰਕੇ ਆਬਸ਼ਾਰ ਬਣੀ ਹੈ ਪਰ ਜਿਥੇ ਆਬਸ਼ਾਰ ਬਣਦੀ ਹੈ, ਉਥੇ ਲੋਕੀਂ ਖਲੋ ਕੇ ਦੇਖਦੇ ਹਨ ਕਿ ਟਕਰਾ ਵਾਲੇ ਦੇ ਉਤੋਂ ਦੀ ਪਾਣੀ ਟੱਪ ਗਿਆ।

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ॥*

*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ॥*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ॥*
*ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ॥*
*ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ॥*

ਤੁਸੀਂ ਛੇ ਪਾਤਿਸ਼ਾਹੀਆਂ ਤੱਕ ਦਰਸ਼ਨ ਕੀਤੇ ਗੁਰ ਹਰਿਗੋਬਿੰਦ ਸਾਹਿਬ।

*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।*
*ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।*
*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥*

(ਵਾਰ, ੧, ਪਉੜੀ ੪੮)

ਛੇਆਂ ਦੇ ਦਰਸ਼ਨ ਕੀਤੇ ਜੇ ਤੇ ਚਾਰ ਹੋਰ ਦੇਖੋਗੇ, ਜਿਸਦੇ ਨਾਲ ਅੰਦਰ ਨੂੰ ਸ਼ਾਂਤੀ ਮਿਲੇਗੀ। ਸਤਿਗੁਰੂ ਰਹਿਮਤ ਕਰਨ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

☆☆☆

# ਜੀਵਨ ਧੰਨ ਬਾਬਾ ਬੁੱਢਾ ਸਾਹਿਬ ਜੀ

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੂੰ ਲੈ ਕੇ ਬਾਬਾ ਬੁੱਢਾ ਸਾਹਿਬ ਜੀ ਅੰਮ੍ਰਿਤਸਰ ਦੀ ਧਰਤੀ 'ਤੇ ਆ ਗਏ। ਸਰੋਵਰ ਦੀ ਸੇਵਾ ਆਰੰਭ ਹੋ ਗਈ। ਹਰਿਮੰਦਰ ਦੀ ਉਸਾਰੀ ਹੋਣੀ ਹੈ। ਇਸ ਸਮੇਂ ਦੇ ਦੌਰਾਨ ਭਾਈ ਲੰਗਾਹ ਨੇ ਆਪਣੀ ਜ਼ਮੀਨ ਦਾ ਇਕ ਟੁਕੜਾ ਗੁਰੂ ਘਰ ਨੂੰ ਭੇਟਾ ਕੀਤਾ ਤੇ ਜਿਸਨੂੰ ਅੱਜ ਆਪਾਂ ਬੀੜ ਬਾਬਾ ਬੁੱਢਾ ਸਾਹਿਬ ਕਹਿੰਦੇ ਹਾਂ। ਹਜ਼ੂਰ ਨੇ ਕਿਹਾ ਬਾਬਾ ਜੀ ਨੂੰ ਕਿ ਤੁਸੀਂ ਬੀੜ ਸਾਹਿਬ ਵਿਚ ਟਿਕੋਗੇ। ਉਥੇ ਬਾਗ਼ਬਾਨੀ, ਉਥੇ ਪਸ਼ੂਆਂ ਦੀ ਸੰਭਾਲ, ਉਥੇ ਗੁਰੂ ਨਾਨਕ ਦੇ ਲੰਗਰਾਂ ਵਾਸਤੇ ਤੁਸੀਂ ਫ਼ਸਲ ਤਿਆਰ ਕਰੋਗੇ। ਬਾਬਾ ਜੀ ਨੇ ਸਤਿ ਬਚਨ ਕਿਹਾ। ਚਲੇ ਗਏ ਬੀੜ ਦੀ ਧਰਤੀ 'ਤੇ। ਬੀੜ ਸਾਹਿਬ ਪਹੁੰਚ ਗਏ।

ਇੱਧਰ ਮੇਰੇ ਧੰਨ ਗੁਰੂ ਅਰਜਨ ਦੇਵ ਜੀ ਦਾ ਲੰਗਰ ਸ਼ੁਰੂ ਹੋ ਗਿਆ। ਪ੍ਰਿਥੀਏ ਨੇ ਜਿੰਨੀ ਰਸਦ ਆਉਣੀ ਆਪਣੇ ਘਰ ਲੈ ਜਾਣੀ ਤੇ ਲੰਗਰ ਛੱਕਣ ਵਾਸਤੇ ਸੰਗਤ ਨੂੰ ਧੰਨ ਗੁਰੂ ਅਰਜਨ ਦੇਵ ਜੀ ਦੇ ਘਰ ਪਹੁੰਚਾ ਦੇਣਾ। ਅਖ਼ੀਰ 'ਤੇ ਇਥੋਂ ਤੱਕ ਦਾ ਸਮਾਂ ਆ ਗਿਆ ਕਿ ਗੁਰੂ ਅਰਜਨ ਦੇਵ ਜੀ ਪ੍ਰਸ਼ਾਦੇ ਤੋਂ ਬਿਨਾਂ ਵੀ ਰਾਤ ਨੂੰ ਸੌਂਦੇ ਰਹੇ। ਭਾਈ ਗੁਰਦਾਸ ਆਏ ਤੇ ਲੰਗਰ ਦੀ ਹਾਲਤ ਪਤਲੀ ਦੇਖੀ ਤੇ ਬਾਬਾ ਬੁੱਢਾ ਸਾਹਿਬ ਜੀ ਕੋਲ ਚਲੇ ਗਏ। ਬੀੜ ਸਾਹਿਬ ਬੈਠਾ ਸੀ ਇਹ ਗੁਰੂ ਕਾ ਸਿੱਖ। ਹੱਥ ਵਿਚ ਫੜਿਆ ਸੋਟਾ ਤੇ ਜਿਥੇ ਗੁਰਦੁਆਰਾ ਪਿਪਲੀ ਸਾਹਿਬ ਹੈ, ਇਥੇ ਬਾਬੇ ਬੁੱਢੇ ਨੇ ਨਾਕਾਬੰਦੀ ਲਾ ਦਿੱਤੀ ਤੇ ਨਾਲ ਕਹਿ ਦਿੱਤਾ ਆਉਣ ਵਾਲੀ ਸੰਗਤ ਨੂੰ ਕਿ ਭਰੋਸਾ ਕਰਿਉ ਕਿ ਗੁਰੂ ਨਾਨਕ ਸਾਹਿਬ ਦੀ ਜੋਤ ਦੇ ਮਾਲਕ ਧੰਨ ਗੁਰੂ ਅਰਜਨ ਦੇਵ ਹਨ ਨਾ ਕਿ ਪ੍ਰਿਥੀਆ। ਤੁਸੀਂ ਗੁਰੂ ਅਰਜਨ ਦੇਵ ਜੀ ਦੇ ਘਰ ਜਾਇਉ। ਸੰਗਤ ਨੂੰ ਇੰਨਾ ਯਕੀਨ ਹੈ ਕਿ ਜਿਸਨੂੰ ਬਾਬੇ ਬੁੱਢੇ ਨੇ ਕਹਿ ਦਿੱਤਾ ਗੁਰੂ ਅਸਲ ਵਿਚ ਹੈ ਹੀ ਉਹ। ਬਾਬਾ ਬੁੱਢਾ ਸਾਹਿਬ ਨੇ ਲੰਗਰ ਦੀ ਮਰਿਯਾਦਾ ਬਹਾਲ ਕਰਾਈ। ਪਰਤ ਕੇ ਸਰੋਵਰ ਦੀਆਂ ਇੱਟਾਂ ਦੀ ਸੇਵਾ ਵਿਚ ਸਮਾਂ ਬਤੀਤ ਕੀਤਾ। ਹਰਿਮੰਦਰ ਦੀ ਉਸਾਰੀ ਹੋਣ ਲੱਗੀ। ਇਸੇ ਸਮੇਂ ਦੇ ਦਰਮਿਆਨ ਬਾਬਾ ਬੁੱਢਾ ਸਾਹਿਬ ਜੀ ਪਰਤ ਕੇ ਬੀੜ ਸਾਹਿਬ ਚਲੇ ਗਏ।

ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਅੰਮ੍ਰਿਤਸਰ ਦੀ ਧਰਤੀ 'ਤੇ ਬਿਰਾਜਮਾਨ ਹਨ। ਅੱਜ ਸੱਕੇ ਭਰਾ ਦੇ ਘਰੋਂ ਅਵਾਜ਼ ਸੁਣਾਈ ਦਿੱਤੀ ਹੈ, ਜਦੋਂ ਬੀਬੀ ਕਰਮੋ ਬਾਬੇ ਪ੍ਰਿਥੀਏ ਦੀ ਘਰਵਾਲੀ ਨੇ ਕਿਹਾ ਹੈ ਕਿ ਦੇਖੋ ਤੁਸੀਂ ਤਾਂ ਕਹਿੰਦੇ ਸੀ ਕਿ ਸਭ ਕੁਝ ਮੇਰਾ ਹੋ ਜਾਣਾ

ਹੈ, ਗੁਰਤਾ ਗੱਦੀ ਮੈਨੂੰ ਮਿਲਣੀ ਹੈ ਤੇ ਗੱਦੀ ਤਾਂ ਛੋਟਿਆਂ ਨੂੰ ਮਿਲ ਗਈ। ਤੁਹਾਡੇ ਪੱਲੇ ਕੀ ਪਿਆ? ਤੇ ਕਰਮੋ ਦੇ ਸ਼ਬਦ ਸੁਣ ਕੇ ਪ੍ਰਿਥੀਏ ਨੇ ਕਿਹਾ ਕਿ ਇਹਨਾਂ ਦੇ ਘਰ ਕਿਹੜੀ ਸੰਤਾਨ ਹੋਣੀ ਹੈ। ਜਿਵੇਂ ਆਏ ਤਿਵੇਂ ਚਲੇ ਜਾਣਗੇ। ਕੱਲ ਨੂੰ ਮੇਰੇ ਪੁੱਤਰ ਮੇਹਰਵਾਨ ਨੇ ਇਸ ਤਖ਼ਤ ਦਾ ਮਾਲਕ ਬਣਨਾ ਹੈ। ਮਾਤਾ ਗੰਗਾ ਦੇ ਕੰਨਾਂ ਵਿਚ ਇਹ ਖ਼ਬਰ ਪਈ ਤੇ ਗੁਰੂ ਅਰਜਨ ਦੇਵ ਜੀ ਨੂੰ ਕਿਹਾ, ਸੱਚੇ ਪਾਤਿਸ਼ਾਹ ਹੁਣ ਤਾਂ ਲੋਕ ਵੀ ਕਹਿਣ ਲੱਗ ਪਏ ਕਿ ਕੱਲ ਨੂੰ ਇਸ ਘਰ ਦਾ ਕੋਈ ਵਾਰਿਸ ਨਹੀਂ। ਮੇਰੀ ਕੁੱਖ ਨੂੰ ਭਾਗ ਲੱਗੇ। ਇਸਦੇ ਵਿਚ ਕੋਈ ਦੋ ਰਾਵਾਂ ਨਹੀਂ। ਹਜ਼ੂਰ ਨੇ ਕਿਹਾ, ਇੰਦਰੀ ਜਿਤ ਸਿੱਖ ਹੈ। ਬਾਬਾ ਬੁੱਢਾ ਸਾਹਿਬ ਨੂੰ ਇੰਦਰੀ ਜਿਤ ਕਹਿੰਦੇ ਸਨ। ਜਿਸਨੇ ਆਪਣੀਆਂ ਇੰਦਰੀਆਂ 'ਤੇ ਕਾਬੂ ਪਾਇਆ ਹੈ। ਬੀੜ ਸਾਹਿਬ ਜਾਉ, ਬਾਬਾ ਬੁੱਢਾ ਸਾਹਿਬ ਨੂੰ ਕਹੋ ਕਿ ਗੁਰੂ ਨਾਨਕ ਦੇ ਪਿਆਰੇ ਸਿੱਖਾ, ਤੂੰ ਕਰ ਅਰਦਾਸ। ਤੇਰੀ ਅਰਦਾਸ ਕਦੀ ਵਿਅਰਥ ਨਹੀਂ ਜਾਂਦੀ।

ਮਾਤਾ ਗੰਗਾ ਜੀ ਤੇ ਇਕ ਨਾਲ ਨੌਕਰਾਣੀ ਸੇਵਾਦਾਰ ਗਈ ਹੈ। ਆਪਣੇ ਹੱਥੀਂ ਪ੍ਰਸ਼ਾਦ ਪਾਣੀ ਤਿਆਰ ਕੀਤਾ ਹੈ। ਆਪਣੇ ਹੱਥੀਂ ਮਿੱਸੇ ਪ੍ਰਸ਼ਾਦੇ ਲੱਸੀ ਲੈ ਕੇ ਮਾਤਾ ਜੀ ਜਦੋਂ ਪਹੁੰਚੇ ਤੇ ਉਸ ਵੇਲੇ ਅਸੂ ਦਾ ਮਹੀਨਾ ਸੀ। ਝੋਨੇ ਦੇ ਖੇਤ ਲਹਿਰਾ ਰਹੇ ਸਨ। ਬਾਬਾ ਬੁੱਢਾ ਜੀ ਆਪਣੇ ਖੇਤਾਂ ਦੀ ਵੱਟ 'ਤੇ ਬੈਠੇ ਸਨ। ਅੱਜ ਅੰਦਰ ਇਕ ਤੜਪ ਸੀ, ਜਦੋਂ ਸੇਵਾਦਾਰ ਨੂੰ ਪੁੱਛਿਆ ਕਿ ਸਾਹਮਣੇ ਕੌਣ ਤੁਰੇ ਆਉਂਦੇ ਹਨ। ਸੇਵਾਦਾਰ ਨੇ ਕਿਹਾ ਬਾਬਾ ਜੀ ਮਾਤਾ ਗੰਗਾ ਜੀ ਆਏ ਹਨ। ਮਾਤਾ ਗੰਗਾ ਜੀ ਕੋਲ ਆਏ। ਸਿਰ 'ਤੇ ਦੇਖਿਆ ਹੈ ਲੱਸੀ ਵਾਲਾ ਭਾਂਡਾ ਹੈ ਮਿੱਟੀ ਦਾ, ਉੱਤੇ ਪ੍ਰਸ਼ਾਦੇ ਰੱਖੇ ਹਨ ਤੇ ਆਚਾਰ ਗੰਡਾ, ਮਿੱਸੀ ਰੋਟੀ ਲੈ ਕੇ ਆਏ।

ਬਾਬਾ ਬੁੱਢਾ ਸਾਹਿਬ ਹੱਥ ਜੋੜ ਕੇ ਕਹਿੰਦੇ ਹਨ ਮਾਂ, ਪੁੱਤਰ ਦੀ ਭੁੱਖ ਕੇਵਲ ਮਾਂ ਹੀ ਜਾਣਦੀ ਹੈ। ਦੂਜੇ ਨੂੰ ਕੀ ਪਤਾ ਕਿ ਪੁੱਤਰ ਦੇ ਅੰਦਰ ਕਿੰਨੀ ਕੁ ਭੁੱਖ ਹੈ? ਕਹਿੰਦੇ ਹਨ ਅੱਜ ਇੰਨੀ ਭੁੱਖ ਲੱਗੀ ਹੈ ਕਿ ਆਪਣੇ ਹੱਥਾਂ ਨਾਲ ਤਿਆਰ ਕੀਤਾ ਪ੍ਰਸ਼ਾਦਾ ਛਕਾ। ਜਦੋਂ ਮਾਤਾ ਗੰਗਾ ਜੀ ਨੇ ਦੇਖਿਆ ਕਿ ਗੁਰੂ ਨਾਨਕ ਦਾ ਆਦਿ ਸਿੱਖ, ਸਿੱਖੀ ਦਾ ਸਿਤਾਰਾ, ਹੱਥ ਭਰੇ ਮਿੱਟੀ ਨਾਲ ਤੇ ਹੱਥ ਜੋੜ ਕੇ ਕਹਿੰਦਾ ਹੈ ਮਾਂ, ਮੇਰੇ ਅੰਦਰ ਦੀ ਭੁੱਖ ਕੇਵਲ ਤੂੰ ਜਾਣਦੀ ਹੈਂ। ਤੇ ਜਦੋਂ ਪ੍ਰਸ਼ਾਦਾ ਛਕਾਇਆ ਤੇ ਨਾਲ ਕਹਿ ਦਿੱਤਾ, ਬਾਬਾ ਜੀ ਹੁਣ ਕੰਨਾਂ ਵਿਚ ਆਵਾਜ਼ ਪੈਣ ਲੱਗ ਪਈ ਹੈ ਕਿ ਇਹਨਾਂ ਦੇ ਘਰ ਦਾ ਵਾਰਿਸ ਕੋਈ ਨਹੀਂ ਹੋਣਾ।

ਬਾਬਾ ਬੁੱਢਾ ਜੀ ਕਹਿਣ ਲੱਗੇ ਕੌਣ ਕਹਿੰਦਾ ਹੈ ਇਸ ਘਰ ਦਾ ਵਾਰਸ ਨਹੀਂ ਆਉਣਾ? ਮਹਾਂਬਲੀ ਜੋਧਾ ਪ੍ਰਗਟੇਗਾ, ਜਿਹੜਾ ਜ਼ਾਲਮਾਂ ਦੇ ਸਿਰ ਭੰਨ ਕੇ ਰੱਖ ਦੇਵੇਗਾ। ਅਰਦਾਸ ਕੀਤੀ ਗੁਰੂ ਨਾਨਕ ਸਾਹਿਬ ਦੇ ਚਰਨਾਂ ਵਿਚ। ਅਸਮਾਨ 'ਤੇ ਬਿਜਲੀ ਚਮਕੀ ਤੇ ਭਰੋਸਾ ਕਰਿਉ ਅੱਜ ਵੀ ਲੋਕਾਂ ਨੂੰ ਉਸ ਬਾਬੇ ਦੇ ਦਰ ਤੋਂ ਦਾਤਾਂ ਮਿਲਦੀਆਂ ਹਨ।

ਮਾਤਾ ਗੰਗਾ ਜੀ ਚਾਈਂ ਚਾਈਂ ਘਰ ਆਏ। ਗੁਰੂ ਅਰਜਨ ਸਾਹਿਬ ਅੰਮ੍ਰਿਤਸਰ ਦੀ

ਧਰਤੀ ਤੋਂ ਵਡਾਲੀ ਚਲੇ ਗਏ, ਜਿਸਨੂੰ ਅਸੀਂ ਗੁਰੂ ਕੀ ਵਡਾਲੀ ਕਹਿੰਦੇ ਹਾਂ। ਮਾਲਕ ਨੇ ਮੇਹਰ ਕੀਤੀ, ਮਾਤਾ ਗੰਗਾ ਦੀ ਕੁੱਖ ਵਿਚੋਂ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਹੋਈ। ਗੁਰੂ ਅਰਜਨ ਦੇਵ ਜੀ ਨੇ ਸੁਨੇਹਾ ਭੇਜਿਆ ਕਿ ਬਾਬਾ ਬੁੱਢਾ ਸਾਹਿਬ ਜੀ ਨੂੰ ਬੀੜ ਸਾਹਿਬ ਤੋਂ ਬੁਲਾ ਕੇ ਲਿਆਉ। ਸਿੱਖ ਗਏ ਤੇ ਕਿਹਾ, ਬਾਬਾ ਜੀ! ਗੁਰੂ ਅਰਜਨ ਸਾਹਿਬ ਦੇ ਘਰ ਸਾਈਂ ਨੇ ਪੁੱਤਰ ਦੀ ਦਾਤ ਦਿੱਤੀ ਹੈ। ਅੱਜ ਬਾਬਾ ਬੁੱਢਾ ਆਪਣੇ ਗੁਰੂ ਦੇ ਚਰਨਾਂ ਵਿਚ ਝੁੱਕਣ ਵਾਸਤੇ ਬੀੜ ਸਾਹਿਬ ਤੋਂ ਆਏ ਹਨ। ਜਦੋਂ ਅੰਦਰ ਪ੍ਰਵੇਸ਼ ਕੀਤਾ ਤੇ ਧੰਨ ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਨੂੰ ਹੱਥਾਂ ਵਿਚ ਲਿਆ ਤੇ ਬਾਬੇ ਬੁੱਢੇ ਦੀ ਝੋਲੀ ਵਿਚ ਪਾ ਦਿੱਤਾ। ਦੇਖਕੇ ਨਾਲ ਕਹਿ ਦਿੱਤਾ ਬਾਬਾ ਜੀ ਅਰਦਾਸ ਵੀ ਤੁਹਾਡੀ ਸੀ ਤੇ ਨਾਮ ਵੀ ਤੁਸੀਂ ਰੱਖਣਾ ਹੈ। ਸੀਸ ਨੂੰ ਦੇਖਕੇ, ਮਸਤਕ ਨੂੰ ਦੇਖਕੇ ਕਹਿਣ ਲੱਗੇ ਇਹ ਮੇਰਾ ਹਰਿਗੋਬਿੰਦ ਹੈ। ਬਾਬਾ ਬੁੱਢਾ ਸਾਹਿਬ ਪਰਤ ਕੇ ਬੀੜ ਸਾਹਿਬ ਚਲੇ ਗਏ।

ਸਮੇਂ ਨੇ ਕਰਵਟ ਲਈ। ਗੁਰੂ ਹਰਿਗੋਬਿੰਦ ਸਾਹਿਬ ਜੀ ਥੋੜੇ ਜਿਹੇ ਵੱਡੇ ਹੋਏ। ਇੱਧਰ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਲ ਵਰੇਸ਼ ਵਿਚ ਵੱਧ ਰਹੇ ਹਨ ਤੇ ਬਾਬਾ ਮਹਾਂਦੇਵ ਜੀ ਤੇ ਗੁਰੂ ਅਰਜਨ ਦੇਵ ਅੱਜ ਆ ਇੱਕਠੇ ਹੋਏ। ਗੁਰੂ ਅਰਜਨ ਦੇਵ ਪੁੱਛਦੇ ਹਨ ਬਾਬਾ ਮਹਾਂਦੇਵ ਜੀ ਕਿ ਬਾਲਕ ਹਰਿਗੋਬਿੰਦ ਦੀ ਤਾਲੀਮ ਦਾ ਕੀ ਪ੍ਰਬੰਧ ਕੀਤਾ ਜਾਏ? ਬਾਬਾ ਮਹਾਂਦੇਵ ਕਹਿੰਦੇ ਹਨ ਕਿ ਬਾਬੇ ਬੁੱਢੇ ਤੋਂ ਵੱਡਾ ਕੋਈ ਵਿਦਵਾਨ ਨਹੀਂ। ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਸਾਹਿਬ ਜੀ ਨੂੰ ਬੁਲਾਇਆ। ਗੁਰੂ ਹਰਿਗੋਬਿੰਦ ਸਾਹਿਬ ਨੂੰ ਸਾਹਮਣੇ ਖੜਿਆਂ ਕਰਕੇ ਕਹਿਣ ਲੱਗੇ, ਬਾਬਾ ਜੀ! ਮੇਰੇ ਪੁੱਤਰ ਨੂੰ ਤੁਸੀਂ ਵਿੱਦਿਆ ਪੜਾਉਗੇ? ਬਾਬਾ ਜੀ ਨੇ ਹੱਥ ਜੋੜ ਲਏ। ਸੱਚੇ ਪਾਤਿਸ਼ਾਹ! ਜ਼ਿਮੀਂਦਾਰਾ ਕਰਨ ਵਾਲਾ ਹਾਂ। ਮਈਆਂ ਚਾਰਦਾ ਹਾਂ, ਖੇਤ ਵਾਹੁੰਦਾ ਹਾਂ, ਫ਼ਸਲ ਬੀਜਦਾ ਹਾਂ। ਮੈਨੂੰ ਖੇਤੀ ਕਰਨੀ ਆਉਂਦੀ ਹੈ, ਕਿਸੇ ਪੜ੍ਹੇ ਲਿਖੇ ਸੱਜਣ ਕੋਲ ਬਿਠਾਉ। ਮੈਨੂੰ ਅਨਪੜ੍ਹ ਨੂੰ ਕੀ ਪਤਾ ਕਿ ਕਿਹੜੀ ਤਾਲੀਮ ਦੇਣੀ ਹੈ? ਗੁਰੂ ਅਰਜਨ ਦੇਵ ਜੀ ਨੇ ਕਿਹਾ ਮੇਰੇ ਪੁੱਤਰ ਨੂੰ ਉਹ ਸਬਕ ਪੜ੍ਹਾ ਦਿਉ ਜਿਹੜਾ ਸਬਕ ਤੁਹਾਡੇ ਤੋਂ ਸੁਣਕੇ ਗੁਰੂ ਨਾਨਕ ਨੇ ਤੁਹਾਨੂੰ ਬੱਚੇ ਤੋਂ ਬਾਬਾ ਬੁੱਢਾ ਬਣਾ ਦਿੱਤਾ।

ਗੁਰੂ ਹਰਿਗੋਬਿੰਦ ਸਾਹਿਬ ਨੂੰ ਬਾਬਾ ਜੀ ਨੇ ਨਾਲ ਲਿਆ। ਪਹਿਲਾ ੧ਓ ਬਾਬਾ ਬੁੱਢਾ ਸਾਹਿਬ ਜੀ ਨੇ ਪਾਇਆ ਸੀ। ੧ਓ ਬਾਬਾ ਬੁੱਢਾ ਜੀ ਨੇ ਕਿਹਾ ਤੇ ਪਿੱਛੇ ਗੁਰ ਹਰਿਗੋਬਿੰਦ ਸਾਹਿਬ ਤੋਤਲੀ ਜ਼ਬਾਨ ਵਿਚ ਬੋਲੇ। ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ 65 ਵਿੱਦਿਆਵਾਂ ਸਿਖਾਈਆਂ। ਇਸਦੇ ਵਿਚ ਕੋਈ ਵਿੱਦਿਆ ਅਜਿਹੀ ਨਹੀਂ ਸੀ ਜਿਹੜੀ ਬਾਬੇ ਬੁੱਢੇ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਨਹੀਂ ਦਿੱਤੀ।

ਆ ਗਿਆ ਸਮਾਂ, ਧੰਨ ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਾਉਣ ਲੱਗੇ ਹਨ। ਹੁਣ ਦੇਖੋ ਸਿੱਖ ਵਿਚ ਕਿਵੇਂ ਗੁਰੂ ਪ੍ਰਗਟ ਹੁੰਦਾ ਹੈ? ਜਿਸ ਹਰਿਮੰਦਰ ਸਾਹਿਬ ਵਿਚ ਬੈਠ ਕੇ ਗੁਰੂ ਅਰਜਨ ਦੇਵ ਜੀ ਸਿੱਖ ਸੰਗਤ ਨੂੰ ਗੁਰਮਤਿ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ,

ਅੱਜ ਕਿਹਾ ਬਾਬਾ ਜੀ, ਤੁਸੀਂ ਬੀੜ ਸਾਹਿਬ ਤੋਂ ਹਰਿਮੰਦਰ ਸਾਹਿਬ ਆ ਜਾਉ। ਅਸੀਂ ਇਕ ਥਾਂ ਬਾਣੀ ਇਕੱਤਰ ਕਰਕੇ ਗ੍ਰੰਥ ਤਿਆਰ ਕਰਨਾ ਹੈ। ਮਹਾਰਾਜ, ਮੈਂ ਹਰਿਮੰਦਰ ਵਿਚ ਕੀ ਕਰਾਂਗਾ? ਕਹਿਣ ਲੱਗੇ। ਸਾਡੀ ਥਾਂ ਸਿੱਖ ਸੰਗਤ ਨੂੰ ਆਤਮਕ ਉਪਦੇਸ਼ ਤੁਸੀਂ ਦੇਵੋਗੇ। ਧੰਨ ਗੁਰੂ ਅਰਜਨ ਦੇਵ ਜੀ ਨੇ ਕਿਹਾ, ਬਾਬਾ ਜੀ! ਤੁਸੀਂ ਸ਼ਾਮ ਨੂੰ ਅੱਜ ਰਾਮਸਰ ਦੇਂ ਕਿਨਾਰੇ ਆ ਜਾਣਾ। ਬਾਬਾ ਜੀ ਹੁਕਮ ਮੰਨ ਕੇ ਰਾਮਸਰ ਦੇ ਕਿਨਾਰੇ ਆ ਪਹੁੰਚੇ ਹਨ। ਸ਼ਾਮ ਦੇ ਵੇਲੇ ਦੀਵਾਨ ਰਾਮਸਰ ਸੱਜੇ ਹਨ ਤੇ ਧੰਨ ਗੁਰੂ ਅਰਜਨ ਸਾਹਿਬ ਨੇ ਕੋਲ ਬੁਲਾ ਕੇ ਪੁੱਛਿਆ ਬਾਬਾ ਜੀ! ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਿੱਥੇ ਕਰਾਂਗੇ? ਬਾਬਾ ਬੁੱਢਾ ਜੀ ਦੀ ਰਸਨਾ ਵਿਚੋਂ ਬਚਨ ਸਨ ਕਿ ਹੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ! ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੇਵਲ ਦਰਬਾਰ ਸਾਹਿਬ ਵਿਚ ਹਰਿਮੰਦਰ ਸਾਹਿਬ ਵਿਚ ਹੀ ਹੋ ਸਕਦਾ ਹੈ, ਹੋਰ ਕੋਈ ਥਾਂ ਨਹੀਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਲਈ।

ਸ਼ਾਮ ਦੇ ਦੀਵਾਨ ਦੀ ਸੰਪੂਰਨਤਾ ਹੋਈ। ਸਵੇਰੇ ਅੰਮ੍ਰਿਤ ਵੇਲੇ ਸੰਗਤ ਨੇ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨਾ ਹੈ। ਉਥੇ ਕਵੀ ਸੰਤੋਖ ਸਿੰਘ ਲਿਖਦੇ ਹਨ ਕਿ ਸਾਰੇ ਸਿੱਖ ਰਾਤ ਨੂੰ ਜ਼ਮੀਨ 'ਤੇ ਪੈ ਗਏ ਹਨ। ਕੇਵਲ ਗੁਰੂ ਗ੍ਰੰਥ ਸਾਹਿਬ ਦੀ ਬੀੜ ਸੀ ਜਿਹੜੀ ਪਲੰਘ ਦੇ ਉੱਪਰ ਸੀ। ਇਥੋਂ ਤੱਕ ਕਿ ਗੁਰੂ ਅਰਜਨ ਦੇਵ ਜੀ ਆਪ ਵੀ ਜ਼ਮੀਨ 'ਤੇ ਪਏ। ਜਦੋਂ ਸਾਰੇ ਸਿੱਖ ਵਿਸਰਾਮ ਵਿਚ ਚਲੇ ਗਏ ਤਾਂ ਕਹਿੰਦੇ ਹਨ ਉਹਨਾਂ ਦੇ ਸੁੱਤਿਆਂ ਗੁਰੂ ਅਰਜਨ ਦੇਵ ਜੀ ਉੱਠੇ। ਉੱਠ ਕੇ ਇਕ ਹੀ ਮਨ ਵਿਚ ਖ਼ਿਆਲ ਸੀ ਕਿ ਬਾਣੀ ਗੁਰੂ ਸਾਹਿਬਾਨ ਦੀ ਜੋਤ ਨੇ ਉਚਾਰਨ ਕੀਤੀ ਹੈ। ਭਗਤਾਂ ਦੀ ਰਸਨਾ 'ਤੇ ਧੁਰ ਕੀ ਬਾਣੀ ਦਾ ਵਾਸਾ ਹੋਇਆ ਹੈ। ਲਿਖੀ ਭਾਈ ਗੁਰਦਾਸ ਨੇ ਤੇ ਮੇਰੇ ਦਾਤਿਆ! ਜੇ ਗੁਰੂ ਕੁਲ ਵਿਚੋਂ ਕੋਈ ਗ੍ਰੰਥੀ ਬਣਾਵਾਂ ਤੇ ਕੱਲ ਨੂੰ ਇਹੀ ਮਾਨ ਕਰਕੇ ਨਾ ਕਹਿਣ ਲੱਗ ਪੈਣ ਕਿ ਸਾਡੇ ਦਾਦੇ ਦੀ ਬਾਣੀ ਵਿਚ ਹੈ। ਧੰਨ ਗੁਰੂ ਅਰਜਨ ਦੇਵ ਜੀ ਬਾਬੇ ਬੁੱਢੇ ਦੇ ਕੋਲ ਆਏ। ਬਾਬਾ ਬੁੱਢਾ ਸਾਹਿਬ ਜ਼ਮੀਨ 'ਤੇ ਹਨ। ਉਥੇ ਚਰਨਾਂ ਵਿਚ ਖਲੋ ਕੇ ਕਿਹਾ ਹੇ ਮੇਰੇ ਬਾਬਾ ਨਾਨਕਾ! ਤੇਰਾ ਆਦਿ ਸਿੱਖ ਮਿਲ ਗਿਆ ਹੈ। ਤੇਰਾ ਸ਼ੁਕਰਾਨਾ।

ਸਵੇਰੇ ਦਿਨ ਚੜ੍ਹਿਆ। ਬਾਬਾ ਬੁੱਢਾ ਸਾਹਿਬ ਜੀ ਨੇ ਇਸ਼ਨਾਨ ਕੀਤਾ ਹੈ। ਸਿੱਖ ਸੰਗਤ ਨੇ ਇਸ਼ਨਾਨ ਕੀਤਾ ਹੈ। ਬਾਬਾ ਜੀ ਹਮੇਸ਼ਾਂ ਜਦੋਂ ਬੈਠਦੇ ਸਨ, ਸੰਗਤ ਵਿਚ ਪਿੱਛੇ ਜਾ ਕੇ ਬੈਠ ਜਾਂਦੇ ਸਨ। ਮੈਂ ਕਹਿੰਦਾ ਹਾਂ, ਪਿੱਛੇ ਨਹੀਂ ਸਨ ਬੈਠਦੇ, ਅਸਲ ਵਿਚ ਗੁਰੂ ਨਾਨਕ ਦੇ ਘਰ ਦੇ ਚੌਕੀਦਾਰ ਸਨ। ਇਸ ਘਰ ਵਿਚ ਮੇਰੇ ਗੁਰੂ ਦੀ ਮਰਯਾਦਾ ਨੂੰ ਕੋਈ ਸੱਟ ਨਾ ਮਾਰ ਜਾਏ। ਅੱਜ ਇਸ਼ਨਾਨ ਕਰਕੇ ਜਦੋਂ ਕੱਪੜੇ ਪਾ ਕੇ ਬਾਬਾ ਜੀ ਆਏ ਤਾਂ ਹਜ਼ੂਰ ਨੇ ਆਵਾਜ਼ ਦਿੱਤੀ ਬਾਬਾ ਜੀ! ਅੱਜ ਪਿੱਛੇ ਨਹੀਂ। ਸੱਚੇ ਪਾਤਿਸ਼ਾਹ ਤੇਰੇ ਪਿੱਛੇ ਤੁਰ ਕੇ ਆਨੰਦ ਹੈ। ਕਹਿਣ ਲੱਗੇ ਨਹੀਂ, ਅੱਜ ਤੁਸੀਂ ਅੱਗੇ ਚੱਲੋਗੇ ਤੇ ਅਸੀਂ ਤੁਹਾਡੇ ਪਿੱਛੇ ਤੁਰਾਂਗੇ। ਸੱਚੇ ਪਾਤਿਸ਼ਾਹ! ਮੈਂ ਅੱਗੇ ਨਹੀਂ। ਕਹਿੰਦੇ ਹਨ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤੁਹਾਡੇ ਸੀਸ ਤੇ ਹੋਏਗਾ, ਅਸੀਂ ਚਵਰ

ਕਰਾਂਗੇ। ਬਾਬਾ ਬੁੱਢਾ ਜੀ ਨੇ ਆਪਣੇ ਸੀਸ 'ਤੇ ਗੁਰੂ ਗ੍ਰੰਥ ਸਾਹਿਬ ਰੱਖੇ। ਧੰਨ ਗੁਰੂ ਅਰਜਨ ਸਾਹਿਬ ਚੌਰ ਕਰਦੇ ਚੱਲੇ ਹਨ। ਹਰਿਮੰਦਰ ਸਾਹਿਬ ਆ ਗਿਆ ਹੈ। ਬਾਬਾ ਬੁੱਢਾ ਸਾਹਿਬ ਜੀ ਦੇ ਚਿੱਤ ਵਿਚ ਇਹ ਆਇਆ ਕਿ ਗੁਰੂ ਅਰਜਨ ਸਾਹਿਬ ਤਾਬਿਆ ਬੈਠਣਗੇ। ਗੁਰੂ ਸਾਹਿਬ ਦੇ ਸਰੂਪ ਨੂੰ ਰੱਖਕੇ ਪਿੱਛੇ ਹੋਏ। ਹਜ਼ੂਰ ਨੇ ਬਾਂਹ ਫੜਕੇ ਹੱਥ ਵਿਚ ਚੌਰ ਫੜਾਇਆ ਤੇ 98 ਸਾਲ ਦੇ ਬਿਰਧ ਬਾਬੇ ਨੂੰ ਕਿਹਾ,

*ਬੁੱਢਾ ਸਾਹਿਬ, ਖੋਲੋਂ ਗ੍ਰੰਥ। ਲੇਹੁ ਆਵਾਜ਼ ਸੁਣੇ ਸਭ ਪੰਥ।*

ਕਹਿਣ ਲੱਗੇ-

*ਅਦਬ ਸੰਗ ਤਬ ਗ੍ਰੰਥ ਸੋ ਖੋਲਾ। ਲੇ ਆਵਾਜ਼ ਬੁੱਢਾ ਮੁਖ ਬੋਲਾ।*

ਅੰਮ੍ਰਿਤ ਵੇਲਾ ਸੀ। ਸਰੋਵਰ ਦਾ ਪਾਣੀ ਲਬਾ-ਲਬ ਭਰਿਆ ਹੋਇਆ ਸੀ। ਉਸ ਦੀਆਂ ਲਹਿਰਾਂ ਵਿਚੋਂ ਇਕ ਆਵਾਜ਼ ਆਈ। ਉਹ ਆਵਾਜ਼ ਬ੍ਰਹਮ ਗਿਆਨੀ ਬਾਬੇ ਬੁੱਢੇ ਦੀ ਸੀ। ਬੋਲ ਕੇ ਕਹਿਣ ਲੱਗਾ,

ਸੂਹੀ ਮਹਲਾ ੫ ॥

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*

(ਅੰਗ ੭੮੩)

ਬਾਬਾ ਬੁੱਢਾ ਸਾਹਿਬ ਨੇ ਹੁਕਮਨਾਮਾ ਲਿਆ। ਧੰਨ ਗੁਰੂ ਅਰਜਨ ਸਾਹਿਬ ਨੇ ਕਿਹਾ ਅੱਜ ਆਪਣੀ ਰਸਨਾ ਤੋਂ ਜਪੁ ਜੀ ਸਾਹਿਬ ਸੁਣਾਉ। ਅੱਜ ਉਸੇ ਤਰ੍ਹਾਂ ਸੁਣਾ ਦਿਉ ਜਿਵੇਂ ਗੁਰੂ ਨਾਨਕ ਤੋਂ ਸੁਣਦੇ ਆਏ ਹੋ। ਬਾਬਾ ਜੀ ਨੇ ਜਪੁ ਸੁਣਾਇਆ ਤੇ ਬਾਬਾ ਜੀ ਦੀ ਆਵਾਜ਼ ਵਿਚੋਂ ਇੰਝ ਪ੍ਰਤੀਤ ਹੋਇਆ ਜਿਵੇਂ ਬਾਬਾ ਨਹੀਂ ਇਸ ਦਾ ਗੁਰੂ ਨਾਨਕ ਬੋਲਦਾ ਪਿਆ ਹੈ। ਸ਼ਾਮ ਦੀ ਮਰਿਯਾਦਾ ਹਜ਼ੂਰ ਨੇ ਨਿਭਾਉਣ ਲਈ ਕਿਹਾ ਤੇ ਬਾਬਾ ਬੁੱਢਾ ਸਾਹਿਬ ਨੇ ਪੁੱਛਿਆ ਸੱਚੇ ਪਾਤਿਸ਼ਾਹ! ਇਸ ਗ੍ਰੰਥ ਸਾਹਿਬ ਦਾ ਵਿਸਰਾਮ ਕਿੱਥੇ ਕਰਨਾ ਹੈ? ਕਹਿਣ ਲੱਗੇ ਅੱਜ ਤੋਂ ਬਾਅਦ ਕੋਠਾ ਸਾਹਿਬ ਵਿਚ ਅਸਾਡਾ ਪਲੰਘ ਨਹੀਂ ਲੱਗੇਗਾ। ਇਸ ਪਲੰਘ ਦੇ ਉੱਤੇ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਹੋਣਗੇ।

ਅੱਜ ਵੀ ਗੁਰੂ ਗ੍ਰੰਥ ਸਾਹਿਬ ਜਦੋਂ ਕੋਠਾ ਸਾਹਿਬ ਜਾਂਦੇ ਹਨ ਤਾਂ ਗੁਰੂ ਅਰਜਨ ਦੇਵ ਜੀ ਦੇ ਨਾਮ ਦੀ ਚਾਦਰ ਵਿੱਛਦੀ ਹੈ। ਸਮਾਂ ਲੰਘਦਾ ਗਿਆ, ਬਾਬਾ ਬੁੱਢਾ ਜੀ ਸੇਵਾ ਨਿਭਾਉਂਦੇ ਗਏ। ਸ਼ਹਾਦਤ ਦੇ ਦਿਨ ਆ ਗਏ ਹਨ। ਗੁਰੂ ਅਰਜਨ ਸਾਹਿਬ ਜੀ ਅੰਮ੍ਰਿਤਸਰ ਦੀ ਧਰਤੀ ਤੋਂ ਲਾਹੌਰ ਨੂੰ ਪਿਆਨਾ ਕਰਨ ਲੱਗੇ ਹਨ। ਗੁਰੂ ਅਰਜਨ ਦੇਵ ਜੀ ਨੇ ਆਪਣੇ ਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਲੱਗਿਆਂ ਇਹ ਸ਼ਬਦ ਕਹੇ ਸਨ-

ਬੇਟਾ! ਇਸ ਬਿਰਧ ਬਾਬੇ ਦਾ ਅਦਬ ਕਰੀਂ। ਪਰ ਬਾਬਾ ਜੀ ਨੇ ਹੱਥ ਜੋੜ ਕੇ ਕਿਹਾ ਨਹੀਂ ਦਾਤਾ, ਮੈਂ ਤੇਰੇ ਦਰ ਦਾ ਚਾਕਰ ਹਾਂ। ਗੁਰੂ ਅਰਜਨ ਸਾਹਿਬ ਲਾਹੌਰ ਜਾਣ ਤੋਂ ਪਹਿਲਾਂ ਹਰਿਮੰਦਰ ਸਾਹਿਬ ਵਿਚ ਆਏ ਹਨ, ਨਮਸ਼ਕਾਰ ਕੀਤੀ ਪ੍ਰਕਰਮਾ ਕਰਕੇ, ਆਪ ਲਾਹੌਰ ਨੂੰ ਚਲੇ ਗਏ। ਗੁਰੂ ਹਰਿਗੋਬਿੰਦ ਸਾਹਿਬ ਤੇ ਬਾਬਾ ਬੁੱਢਾ ਸਾਹਿਬ ਜੀ ਪਿੱਛੇ ਹਨ। ਪੰਜ ਸਿੱਖ ਕ੍ਰਿਪਾਲੂ ਦਾਤਾ ਜੀ ਦੇ ਨਾਲ ਗਏ।

ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਦੀ ਸ਼ਹਾਦਤ ਹੋ ਗਈ ਤੇ ਇੱਧਰ ਇਸ ਬਾਬੇ ਨੇ ਆਪਣੀਆਂ ਅੱਖਾਂ ਨਾਲ ਗੁਰਬਾਣੀ ਦਾ ਯੁੱਗ ਵੀ ਦੇਖਿਆ ਸੀ, ਅੱਜ ਬਾਬੇ ਬੁੱਢੇ ਦੀਆਂ ਅੱਖਾਂ ਨੇ ਕੁਰਬਾਨੀ ਦਾ ਯੁੱਗ ਵੀ ਦੇਖਿਆ ਹੈ ਤੇ ਕੱਲ ਨੂੰ ਇਸ ਬਾਬੇ ਬੁੱਢੇ ਦੇ ਹੱਥਾਂ ਨੇ, ਬਾਹਾਂ ਨੇ ਤਖ਼ਤ ਦੀਆਂ ਇੱਟਾਂ ਲਾ ਕੇ ਗੁਰੂ ਨੂੰ ਤਖ਼ਤ 'ਤੇ ਬਿਠਾ ਕੇ ਦੋ ਕ੍ਰਿਪਾਨਾਂ ਵੀ ਪਾ ਦੇਣੀਆਂ ਹਨ।

ਬਾਬਾ ਬੁੱਢਾ ਸਿੱਖ ਇਤਿਹਾਸ ਦੀ ਉਹ ਕਿਤਾਬ ਹੈ ਜਿਹੜੀ ਅੱਜ ਤੱਕ ਨਾ ਕੋਈ ਪੜ੍ਹ ਸਕਿਆ ਹੈ ਤੇ ਨਾ ਕੋਈ ਲਿੱਖ ਸਕਿਆ ਹੈ। ਧੰਨ ਗੁਰੂ ਅਰਜਨ ਸਾਹਿਬ ਤੋਂ ਬਾਅਦ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਅਤਿ ਦੇ ਨਜ਼ਦੀਕ ਹਨ ਬਾਬਾ ਬੁੱਢਾ ਸਾਹਿਬ ਜੀ। ਅੱਜ ਅਕਾਲ ਤਖ਼ਤ ਦੀ ਪਹਿਲੀ ਇੱਟ ਰੱਖੀ ਜਾਣੀ ਹੈ। ਗੁਰੂ ਦੇ ਸਿੱਖ, ਕੋਈ ਮਿਸਤਰੀ ਕਾਰੀਗਰ ਨਹੀਂ, ਕੇਵਲ ਤਿੰਨ ਹਨ ਕਿਉਂਕਿ ਜਿਨ੍ਹਾਂ ਨੇ ਅਕਾਲ ਨੂੰ ਜੱਪਿਆ ਹੈ, ਅਕਾਲ ਨੂੰ ਸਿਮਰਿਆ ਹੈ, ਦੇਹ ਤੋਂ ਉੱਪਰ ਉੱਠ ਕੇ ਅਕਾਲ ਦੇ ਵਿਚ ਅਭੇਦ ਹੋ ਗਏ ਹਨ। ਉਸਦੇ ਤਖ਼ਤ ਨੂੰ ਕੇਵਲ ਉਹ ਇੱਟਾਂ ਲਾ ਸਕਦਾ ਹੈ, ਜਿਸਨੂੰ ਅਕਾਲ ਦਾ ਭੈਅ ਹੋਵੇ। ਬਾਬਾ ਬੁੱਢਾ ਸਾਹਿਬ ਨੇ ਸਤਿਗੁਰੂ ਨੂੰ ਇੱਟ ਫੜਾਈ, ਦੂਜੇ ਨਾਲ ਭਾਈ ਗੁਰਦਾਸ ਲੱਗੇ, ਤੀਜੇ ਨਾਲ ਗੁਰੂ ਹਰਿਗੋਬਿੰਦ ਸਾਹਿਬ ਲੱਗੇ। ਬਾਬਾ ਬੁੱਢਾ ਜੀ ਨੇ ਤਖ਼ਤ 'ਤੇ ਬਿਠਾਇਆ ਹੈ ਤੇ ਅੱਜ ਬਾਬਾ ਬੁੱਢਾ ਜੀ ਨੇ ਦੋ ਕ੍ਰਿਪਾਨਾਂ ਪਾਈਆਂ ਹਨ। ਮੀਰੀ ਤੇ ਪੀਰੀ ਦੀਆਂ ਦੋ ਕ੍ਰਿਪਾਨਾਂ ਪਾ ਦਿੱਤੀਆਂ ਤੇ ਜਦੋਂ ਬਾਬਾ ਬੁੱਢਾ ਜੀ ਕ੍ਰਿਪਾਨਾਂ ਪਾ ਰਹੇ ਸਨ ਤੇ ਸੁਰ ਸਿੰਘ ਪਿੰਡ ਦੇ ਢਾਡੀ ਦੋਨੋਂ ਭਰਾ ਨਥਾ ਤੇ ਅਬਦੁਲਾ ਸਾਹਮਣੇ ਖਲੋਤੇ ਸਨ। ਉਹਨਾਂ ਨਾਲ ਹੀ ਵਾਰ ਗਾ ਦਿੱਤੀ ਕਿ

*ਦੋ ਤਲਵਾਰਾਂ ਬੱਧੀਆਂ ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ ਇਕ ਰਾਖੀ ਕਰੇ ਵਜੀਰ ਦੀ।*
*ਹਿੰਮਤ ਬਾਂਹ ਕੋਟਗੜ ਦਰਵਾਜ਼ਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਨਲ ਮਾਰ ਦੁਸ਼ਟਾਂ ਕਰੇ ਤਗੀਰ ਦੀ।*

ਤੇ ਪਉੜੀ ਇਥੇ ਆ ਕੇ ਲਾਉਂਦੇ ਸਨ-

*ਪਗ ਤੇਰੀ ਕੀ ਜਹਾਂਗੀਰ ਦੀ।*

ਬਾਬਾ ਬੁੱਢਾ ਸਾਹਿਬ ਦੀ ਆਰਬਲਾ ਉਸ ਵੇਲੇ 100 ਤੋਂ ਟੱਪਦੀ ਪਈ ਹੈ। ਬਾਬਾ ਜੀ ਬੀੜ ਸਾਹਿਬ ਚਲੇ ਗਏ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕਰਨ ਆਉਂਦੇ

ਹਨ। 100 ਸਾਲ ਤੋਂ ਉੱਪਰ ਉਮਰ ਤੇ ਹੱਥ ਦੇ ਵਿਚ ਖੂੰਡਾ ਹੋਣਾ, ਚਿੱਟੇ ਕੱਪੜੇ, ਚਿੱਟਾ ਦਾੜ੍ਹਾ ਤੇ ਨਾਲ ਦੋ ਤਿੰਨ ਸੇਵਾਦਾਰ ਤੇ ਰਸਤੇ ਵਿਚ ਜਿਨ੍ਹਾਂ ਨੇ ਦੇਖਣਾ ਹੈ ਕਹਿੰਦੇ ਹਨ ਜਦੋਂ ਅੰਮ੍ਰਿਤਸਰ ਦੀਆਂ ਗਲੀਆਂ ਵਿਚੋਂ ਬਾਬਾ ਲੰਘਦਾ ਸੀ, ਦੁਕਾਨਾਂ 'ਤੇ ਖਲੋ ਕੇ ਲੋਕ ਪੈਰੀਂ ਜੋੜੇ ਲਾਹ ਕੇ ਮੱਥੇ ਟੇਕਦੇ ਸਨ। ਅੱਜ ਉਹ ਬਿਰਧ ਬਾਬਾ ਹੱਥ ਵਿਚ ਖੂੰਡਾ ਫੜਦਾ ਆਵੇ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਤਖ਼ਤ 'ਤੇ ਬੈਠੇ ਹਨ। ਜਦੋਂ ਬਾਬਾ ਬੁੱਢਾ ਸਾਹਿਬ ਆਉਂਦੇ ਸਨ ਤਾਂ ਗੁਰੂ ਜੀ ਤਖ਼ਤ ਤੋਂ ਖੜੇ ਹੋ ਜਾਂਦੇ ਸਨ। ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਬਾਬਾ ਜੀ ਇਕ ਬੇਨਤੀ ਅਸੀਂ ਤੁਹਾਨੂੰ ਕਰਨੀ ਹੈ, ਸਾਡੀ ਬੇਨਤੀ ਮੋੜਿਉ ਨਾ। ਸੱਚੇ ਪਾਤਿਸ਼ਾਹ ! ਹੁਕਮ ਕਰੋ, ਮੈਂ ਤੁਹਾਡਾ ਸੇਵਾਦਾਰ ਹਾਂ। ਹਜ਼ੂਰ ਕਹਿਣ ਲੱਗੇ, ਬਾਬਾ ਜੀ! ਇਕ ਕ੍ਰਿਪਾ ਕਰੋ, ਤੁਸੀਂ ਪੈਦਲ ਨਾ ਆਇਆ ਕਰੋ। ਸਰੀਰ ਬਿਰਧ ਹੈ। ਸੱਚੇ ਪਾਤਿਸ਼ਾਹ! ਸੌਂਤਿਆ ਤੂੰ ਦਿੱਤੀ ਹੈ। ਕਹਿਣ ਲੱਗੇ ਸਾਡੀ ਪਾਲਕੀ ਲੈ ਜਾਉ। ਅੱਜ ਤੋਂ ਬਾਅਦ ਸਿੱਖ ਤੁਹਾਨੂੰ ਪਾਲਕੀ ਵਿਚ ਲਿਆਉਣਗੇ। ਹੱਥ ਜੋੜ ਦੇ ਦਾਤਾ, ਸਿੱਖ ਤੇਰੇ ਦਰ 'ਤੇ ਪੈਦਲ ਤੁਰ ਕੇ ਹੀ ਆਉਂਦਾ ਚੰਗਾ ਲੱਗਦਾ ਹੈ। ਹਜ਼ੂਰ ਨੇ ਕਿਹਾ, ਸਾਡੀ ਬੇਨਤੀ ਨਹੀਂ ਮੰਨੋਗੇ। ਕਹਿਣ ਲੱਗੇ ਚਲੋ ਜਿਵੇਂ ਤੁਸੀਂ ਕਹਿੰਦੇ ਹੋ।

ਕੁਝ ਦਿਨਾਂ ਤੋਂ ਬਾਅਦ ਬਾਬਾ ਬੁੱਢਾ ਸਾਹਿਬ ਨੂੰ ਪਾਲਕੀ ਵਿਚ ਬਿਠਾ ਕੇ ਬੀੜ ਸਾਹਿਬ ਤੋਂ ਹਰਿਮੰਦਰ ਸਾਹਿਬ ਵੱਲ ਲਿਆਉਂਦੇ ਪਏ ਹਨ ਸਿੱਖ। ਪਰਦੇ ਲੱਗੇ ਹਨ। ਗੁਰੂ ਹਰਿਗੋਬਿੰਦ ਸਾਹਿਬ ਆਪ ਹਰਿਮੰਦਰ ਤੋਂ ਚੱਲ ਕੇ ਰਾਮਸਰ ਦੇ ਕਿਨਾਰੇ ਆ ਪਹੁੰਚੇ। ਪਰਦੇ ਵਿਚ ਬਾਬਾ ਬੁੱਢਾ ਸਾਹਿਬ ਹਨ। ਇਕ ਸੱਜਣ ਨੂੰ ਕਿਹਾ ਤੂੰ ਮੋਢਾ ਪਰ੍ਹਾਂ ਕਰ ਲੈ, ਅੱਜ ਬਾਬੇ ਦੀ ਪਾਲਕੀ ਨੂੰ ਮੋਢਾ ਮੈਨੂੰ ਲਾਉਣ ਦੇ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਦੋਂ ਮੋਢਾ ਲਾਇਆ ਤਾਂ ਅੰਦਰੋਂ ਆਵਾਜ਼ ਆਈ ਪਾਲਕੀ ਰੋਕ ਦਿਉ। ਪਾਲਕੀ ਥੱਲੇ ਰੱਖ ਦਿੱਤੀ। ਨਿਕਲ ਕੇ ਬਾਬੇ ਨੇ ਚਰਨ ਫੜ ਲਏ। ਚਰਨ ਫੜ ਕੇ ਕਿਹਾ, ਸੱਚੇ ਪਾਤਿਸ਼ਾਹ! ਮੈਂ ਤੇਰੇ ਦਰ 'ਤੇ ਪੈਦਲ ਆਉਂਦਾ ਹਾਂ, ਮੈਂ ਪਾਲਕੀ ਵਿਚ ਨਹੀਂ ਆਉਣਾ। ਹਜ਼ੂਰ ਨੇ ਆਪਣੀ ਗਲਵਕੜੀ ਵਿਚ ਲੈ ਕੇ ਕਿਹਾ, ਬਾਬਾ ਜੀ! ਤੁਹਾਨੂੰ ਕਿਵੇਂ ਪਤਾ ਲੱਗ ਗਿਆ ਕਿ ਅਸੀਂ ਤੁਹਾਡੀ ਪਾਲਕੀ ਨੂੰ ਮੋਢਾ ਲਾਉਣ ਲੱਗੇ ਹਾਂ। ਹੱਥ ਜੋੜ ਕੇ ਕਿਹਾ, ਸੱਚੇ ਪਾਤਿਸ਼ਾਹ ! ਜਿਸ ਦਿਨ ਗੁਰੂ ਨਾਨਕ ਨੇ ਇਕ ਵਾਰੀ ਸੀਨੇ ਲਾਇਆ ਸੀ। ਕਰਤਾਰਪੁਰ ਕਹਿ ਕੇ ਗਏ ਸੀ ਤੇਰੇ ਤੋਂ ਓਹਲੇ ਕਦੇ ਨਾ ਹੋਸਾਂ, ਜਦੋਂ ਤੁਸੀਂ ਚੱਲੇ ਸੀ, ਮੈਨੂੰ ਉਦੋਂ ਹੀ ਪਤਾ ਲੱਗ ਗਿਆ ਸੀ।

ਬਾਬਾ ਜੀ ਆਉਂਦੇ ਰਹੇ ਤੇ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਕੋਲ ਉੱਚਾ ਬਿਠਾਉਂਦੇ ਰਹੇ। ਗਵਾਲੀਅਰ ਦੇ ਕਿਲ੍ਹੇ ਵਿਚ ਚਲੇ ਗਏ ਗੁਰੂ ਹਰਿਗੋਬਿੰਦ ਸਾਹਿਬ। ਬਾਬਾ ਬੁੱਢਾ ਸਾਹਿਬ ਬੀੜ ਸਾਹਿਬ ਹਨ। ਜਦੋਂ ਪਤਾ ਲੱਗਾ ਗੁਰੂ ਹਰਿਗੋਬਿੰਦ ਨੂੰ ਕੈਦ ਕਰ ਲਿਆ ਗਿਆ ਹੈ, ਤਾਂ ਇਹ 109 ਸਾਲ ਦਾ ਬਿਰਧ ਬਾਬਾ ਫਿਰ ਉੱਠਿਆ। ਅੱਜ ਸੰਗਤ ਦਾ ਇਕੱਠ ਬੀੜ ਸਾਹਿਬ

ਪਹੁੰਚਿਆ। ਬਾਬੇ ਬੁੱਢੇ ਸਾਹਿਬ ਨੇ ਰਾਤ ਨੂੰ ਮਿਸ਼ਾਲ ਜਗਾਈ, ਉਸਦਾ ਚਾਨਣ, ਹੱਥ ਵਿਚ ਕੇਸਰੀ ਨਿਸ਼ਾਨ, ਸਾਰੇ ਸਿੱਖਾਂ ਨੂੰ ਕਿਹਾ ਮੇਰੇ ਨਾਲ ਸ਼ਬਦ ਪੜ੍ਹੋ। ਆਪ ਗੁਰੂ ਕੋਲ ਜਾਵਾਂਗੇ। ਬਾਬੇ ਬੁੱਢੇ ਨੇ ਕਿਲ੍ਹੇ ਦੇ ਦਰਵਾਜ਼ੇ ਨੂੰ ਦੇਖਿਆ ਹੈ ਤੇ ਦਰੋਗੇ ਨੂੰ ਪੁੱਛਿਆ ਕੀ ਮੇਰੀ ਸੱਚੀ ਸਰਕਾਰ ਇਸ ਦਰਵਾਜ਼ੇ ਰਾਹੀਂ ਅੰਦਰ ਗਈ ਹੈ? ਦਰੋਗੇ ਨੇ ਕਿਹਾ, ਹਾਂ। ਤਾਂ ਬਾਬਾ ਜੀ ਨੇ ਉਸੇ ਵੇਲੇ ਆਪਣੇ ਗੋਢੇ ਟੇਕ ਦਿੱਤੇ। ਕਿਹਾ ਜਿਨ੍ਹਾਂ ਰਾਹਾਂ ਤੋਂ ਮੇਰੇ ਮਾਲਕਾ ਤੂੰ ਗਿਆ ਹੈਂ, ਤੇਰੇ ਰਾਹਾਂ ਨੂੰ ਮੈਂ ਮੱਥਾ ਟੇਕਣ ਆਇਆ ਹਾਂ। ਬਾਬਾ ਬੁੱਢਾ ਸਾਹਿਬ ਜੀ ਕਿਲ੍ਹੇ ਦੀ ਪ੍ਰਕਰਮਾ ਪਏ ਕਰਦੇ ਹਨ।

ਗੁਰੂ ਹਰਿਗੋਬਿੰਦ ਸਾਹਿਬ ਰਿਹਾ ਹੋ ਕੇ ਆ ਗਏ ਹਨ। ਅੰਮ੍ਰਿਤਸਰ ਦੀ ਧਰਤੀ 'ਤੇ ਜਦੋਂ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਦਾ ਆਉਣਾ ਸੁਣਿਆ ਤਾਂ ਉਹਨਾਂ ਨੇ ਘਿਉ ਦੇ ਦੀਵੇ ਜਗਾਏ। ਉਸ ਦਿਨ ਦੀਵਾਲੀ ਦਾ ਦਿਨ ਸੀ ਤੇ ਬਾਬਾ ਬੁੱਢਾ ਜੀ ਨੇ ਉਸ ਦਿਨ ਸਿੱਖਾਂ ਵਿਚ ਦੀਵੇ ਜਗਾਉਣ ਦੀ ਮਰਿਆਦਾ ਕਾਇਮ ਕਰ ਦਿੱਤੀ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਜੀ ਦੀ ਚੌਂਕੀ ਨੂੰ ਦੇਖਕੇ ਕਿਹਾ ਕਿ ਤੁਹਾਡੀ ਚੌਂਕੀ ਜੁਗੋ ਜੁੱਗ ਅਟੱਲ ਹੋਵੇਗੀ। ਭਾਵਨਾ ਵਾਲੇ ਜਦੋਂ ਚੌਂਕੀ ਵਿਚ ਚਲਿਆ ਕਰਨਗੇ, ਉਦੋਂ ਸਾਡੇ ਦੀਦਾਰ ਪਾਉਣਗੇ।

ਸਮਾਂ ਆ ਗਿਆ 1631 ਦਾ। ਬਾਬੇ ਬੁੱਢੇ ਨੂੰ ਇਸ ਸੰਸਾਰ ਵਿਚ ਆਇਆਂ 125 ਸਾਲ ਦੇ ਕਰੀਬ ਹੋ ਚੁੱਕੇ ਹਨ। ਅੱਜ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਹੱਥ ਜੋੜ ਕੇ ਕਿਹਾ ਸੱਚੇ ਪਾਤਿਸ਼ਾਹ! ਮੈਂ ਚਲਿਆ ਹਾਂ ਰਮਦਾਸ, ਇਕ ਕ੍ਰਿਪਾ ਕਰਿਉ ਕਿ ਜਿਸ ਦਿਨ ਇਸ ਚੋਲੇ ਨੂੰ ਤਿਆਗਣ ਹੈ, ਯਾਦ ਕਰਾਂਗਾ ਤਾਂ ਆ ਕੇ ਦੀਦਾਰ ਬਖ਼ਸ਼ਿਆ ਜੇ।

ਅੱਜ ਰਮਦਾਸ ਤੋਂ ਇਕ ਸ਼ਾਹੂਕਾਰ ਨੂੰ ਧੰਨ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਿਚ ਭੇਜਿਆ ਹੈ ਕਿ ਜਾ ਕੇ ਕਹੋ ਕਿ ਤੁਹਾਡੇ ਬੁੱਢੇ ਨੇ ਯਾਦ ਕੀਤਾ ਹੈ, ਕ੍ਰਿਪਾ ਕਰਕੇ ਆ ਕੇ ਦੀਦਾਰ ਬਖ਼ਸ਼ੋ। ਗੁਰੂ ਹਰਿਗੋਬਿੰਦ ਸਾਹਿਬ ਨੂੰ ਵੀ ਪਤਾ ਹੈ ਕਿ ਇਸ ਬਾਬੇ ਦੇ ਚੋਲੇ ਦੇ ਤਿਆਗਣ ਦਾ ਸਮਾਂ ਆ ਚੁੱਕਾ ਹੈ। ਗੁਰੂ ਹਰਿਗੋਬਿੰਦ ਸਾਹਿਬ, ਭਾਈ ਜੇਠਾ ਜੀ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ ਗਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਰਮਦਾਸ ਗਏ, ਉਸ ਵੇਲੇ ਬਾਬਾ ਬੁੱਢਾ ਸਾਹਿਬ ਆਸਣ 'ਤੇ ਚੌਂਕੜਾ ਮਾਰ ਕੇ ਬੈਠੇ ਸਨ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਜਾ ਕੇ ਚਰਨ ਫੜ ਲਏ ਸਨ। ਬਾਬਾ ਬੁੱਢਾ ਸਾਹਿਬ ਦੇ ਹੱਥ ਜੁੜ ਗਏ, ਹੇ ਸੱਚੇ ਪਾਤਿਸ਼ਾਹ! ਆਪ ਰਹਿਮਤ ਕਰੋ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਬੈਠ ਗਏ ਹਨ। ਗੁਰੂ ਜੀ ਕਹਿਣ ਲੱਗੇ ਕ੍ਰਿਪਾ ਕਰਕੇ ਦੱਸੋ ਸਿੱਖੀ ਕਿਵੇਂ ਕਮਾਈ ਜਾਂਦੀ ਹੈ? ਬਾਬਾ ਜੀ ਨੇ ਹੱਥ ਜੋੜ ਕੇ ਕਿਹਾ, ਸਾਈਂ ਜੀ! ਤੁਸੀਂ ਸੂਰਜ ਹੋ। ਮੈਂ ਤਾਂ ਤੁਹਾਡੇ 'ਚੋਂ ਨਿਕਲੀ ਹੋਈ ਇਕ ਕਿਰਨ ਹਾਂ। ਮੇਰੇ ਕੋਲ ਕੋਈ ਸਮਰੱਥਾ ਨਹੀਂ। 125 ਸਾਲ ਹੋ ਗਏ ਹਨ, ਬਸ ਉਹੀ ਚਰਨ ਜਿਹੜੇ ਕਥੂਨੰਗਲ ਫੜੇ ਸਨ ਅੱਜ ਉਹ ਫਿਰ ਚਰਨ ਮੈਨੂੰ ਆ ਮਿਲੇ ਹਨ। ਚਰਨ ਫੜਕੇ

ਕਹਿਣ ਲੱਗੇ ਇਕ ਵਾਰੀ ਕਹਿ ਦਿਉ ਬੁੱਢਿਆ ਤੈਨੂੰ ਬਖ਼ਸ਼ ਦਿੱਤਾ। ਗੁਰੂ ਜੀ ਕਹਿਣ ਲੱਗੇ ਤੁਸੀਂ ਗੁਰੂ ਨਾਨਕ ਜੀ ਨੂੰ ਕੇਵਲ ਦੇਖਿਆ ਜਾਂ ਸੁਣਿਆ ਨਹੀਂ, ਤੁਸੀਂ ਉਹਨਾਂ ਦੇ ਸੀਨੇ ਨਾਲ ਆਪਣੇ ਸਿਰ ਨੂੰ ਲਾ ਕੇ ਪਿਆਰ ਵੀ ਮਾਣਿਆ ਹੈ।

ਗੁਰੂ ਜੀ ਸ਼ਾਮ ਤੱਕ ਬਾਬਾ ਬੁੱਢਾ ਜੀ ਦੇ ਆਸਣ ਕੋਲ ਹੀ ਰਹੇ। ਬਾਬਾ ਜੀ ਨੇ ਸਾਰਿਆਂ ਨੂੰ ਮੁਖ਼ਾਤਬ ਕਰਕੇ ਸ਼ਬਦ ਕਹੇ- ਜੱਪ ਕਰੋ, ਤੱਪ ਕਰੋ, ਸਿਮਰਨ ਕਰੋ, ਕੀਰਤੀ ਕਰੋ, ਸੇਵਾ ਕਰੋ, ਸਭ ਕੁਝ ਕਰਕੇ ਬਾਬੇ ਨਾਨਕ ਦੀ ਮੇਹਰ ਦੀ ਟੇਕ ਰੱਖੋ। ਦਾਤਾਂ ਮੇਹਰ ਨਾਲ ਮਿਲਦੀਆਂ ਹਨ। ਧੰਨ ਗੁਰੂ ਹਰਿਗੋਬਿੰਦ ਸਾਹਿਬ ਰਾਤ ਨੂੰ ਕੋਲ ਰਹੇ। ਬਾਬਾ ਬੁੱਢਾ ਜੀ ਨੇਮ ਨਾਲ ਰਾਤ ਨੂੰ ਮੰਜੇ 'ਤੇ ਪਏ। ਇਹ ਵੀ ਪਤਾ ਹੈ ਸਵੇਰੇ ਅੰਮ੍ਰਿਤ ਵੇਲੇ ਤਨ ਨੂੰ ਤਿਆਗ ਜਾਣਾ ਹੈ। ਰਾਤ ਵਿਸਰਾਮ ਵਿਚੋਂ ਉਥਾਨ ਹੋਏ। ਉੱਠ ਕੇ ਇਸ਼ਨਾਨ ਕੀਤਾ। ਇਸ਼ਨਾਨ ਕਰਕੇ ਬਾਬਾ ਜੀ ਨੇ ਬਸਤਰ ਪਾਏ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕਿਹਾ, ਸੱਚੇ ਪਾਤਿਸ਼ਾਹ! ਅੱਜ ਤੁਸੀਂ ਮੇਰੇ ਸਾਹਮਣੇ ਬੈਠੋ, ਮੈਂ ਰੱਜ ਕੇ ਦੀਦਾਰ ਕਰਨੇ ਹਨ। ਜਦੋਂ ਦਰਸ਼ਨ ਪਾਏ ਅੱਜ ਬਾਬੇ ਨੇ ਤੇ ਜਪੁ ਜੀ ਸਾਹਿਬ ਆਰੰਭ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਸੁਣਦੇ ਹਨ। ਸੱਚ ਜਾਣਿਉ, ਉਹਨਾਂ ਜ਼ਬਾਨ ਕਰਕੇ ਪਉੜੀਆਂ ਨਹੀਂ ਲੰਘੀਆਂ, ਉਹ ਤਾਂ ਸੁਰਤ ਕਰਕੇ ਸੱਚ-ਖੰਡ ਦੇ ਬੂਹੇ ਅੱਗੇ ਜਾ ਖਲੋਤੇ ਹਨ। ਸੱਚਖੰਡ ਦੀ ਪਉੜੀ ਪੜ੍ਹੀ, ਧੰਨ ਗੁਰੂ ਹਰਿਗੋਬਿੰਦ ਸਾਹਿਬ ਨੂੰ ਦੇਖਦਿਆਂ ਸਲੋਕ ਪੂਰਾ ਕੀਤਾ, ਦੋਨੋਂ ਹੱਥ ਜੁੜੇ, ਨੇਤਰ ਬੰਦ ਹਨ। ਨੇਤਰ ਕੇਵਲ ਗੁਰੂ ਹਰਿਗੋਬਿੰਦ ਸਾਹਿਬ ਦੇ ਚਰਨਾਂ ਵਾਲੇ ਪਾਸੇ ਸਨ। ਅਵਾਜ਼ ਅਖ਼ੀਰ 'ਤੇ ਆਈ ਕਿ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

(ਜਪੁਜੀ ਸਾਹਿਬ)

ਸਿਰਫ਼ ਸੀਸ ਝੁਕਿਆ, ਅੱਜ ਦਾ ਟੇਕਿਆ ਮੱਥਾ ਪਰਤ ਕੇ ਨਹੀਂ ਚੁੱਕਿਆ। ਜਦੋਂ ਹਰਿਗੋਬਿੰਦ ਸਾਹਿਬ ਨੇ ਦੇਖਿਆ ਬਾਬਾ ਬੁੱਢਾ ਸਾਹਿਬ ਗੁਰੂ ਵਿਚ ਹੀ ਲੀਨ ਹੋ ਚੁੱਕੇ ਸਨ ਤਾਂ ਸਾਹਿਬ ਨੇ ਕਿਹਾ ਸਿੱਖੋ ਵਧਾਈ ਹੋਵੇ। ਪੁੱਛਿਆ ਦਾਤਾਰ ਕਿਉਂ? ਕਹਿਣ ਲੱਗੇ ਅੱਜ ਅਫ਼ਸੋਸ ਨਹੀਂ, ਅੱਜ ਦੁਨੀਆਂ ਵਿਚ ਰਹਿਣ ਵਾਲਾ ਇਹ ਮਹਾਂਪੁਰਸ਼ 125 ਸਾਲਾਂ ਵਿਚੋਂ 113 ਸਾਲ ਸਿੱਖੀ ਕਮਾ ਕੇ ਗਿਆ ਹੈ। ਇਸਦੇ ਦਾਮਨ 'ਤੇ ਕੋਈ ਛਿੱਟਾ ਨਹੀਂ। ਜਿਹੜਾ ਜ਼ਿੰਦਗੀ ਦਾ ਸੰਗਰਾਮ ਜਿੱਤ ਕੇ ਜਾਏ, ਉਸਨੂੰ ਵਧਾਈ ਦੇਈਦੀ ਹੈ। ਜਿੱਤਣ ਵਾਲੇ ਨੂੰ ਅਫ਼ਸੋਸ ਨਹੀਂ ਕਰੀਦਾ। ਜਦੋਂ ਲਿਜਾਣ ਤੋਂ ਪਹਿਲਾਂ ਇਸ਼ਨਾਨ ਕਰਾਇਆ ਗਿਆ, ਉਹਨਾਂ ਵਿਚ ਧੰਨ ਗੁਰੂ ਹਰਿਗੋਬਿੰਦ ਸਾਹਿਬ ਵੀ ਸਨ। ਇਸ਼ਨਾਨ ਕਰਾਂਦਿਆਂ ਇਕ ਇਕ ਤਸਵੀਰ ਨੇਤਰਾਂ ਦੇ ਸਾਹਮਣੇ ਆਈ। ਜਦੋਂ ਅਰਥੀ ਤਿਆਰ ਕੀਤੀ ਗਈ ਤਾਂ ਭਾਈ ਭਾਨਾ ਜੀ ਲੱਗੇ, ਭਾਈ

ਗੁਰਦਾਸ ਜੀ ਲੱਗੇ, ਭਾਈ ਜਿਤਾ ਜੀ, ਗੁਰੂ ਹਰਿਗੋਬਿੰਦ ਸਾਹਿਬ ਜੀ ਲੱਗੇ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਮੋਢਾ ਦੇਣ ਲੱਗੇ ਤਾਂ ਕਿਸੇ ਨੇ ਕਿਹਾ, ਸੱਚੇ ਪਾਤਿਸ਼ਾਹ! ਆਪ ਜੀ ਮੋਢਾ ਦਿਉਗੇ? ਕਹਿਣ ਲੱਗੇ ਹਾਂ, ਕਦੀ ਇਸ ਮਹਾਂਪੁਰਸ਼ ਦੀ ਪਾਲਕੀ ਨੂੰ ਮੋਢਾ ਦੇਣਾ ਚਾਹੁੰਦਾ ਸਾਂ। ਪਾਲਕੀ ਨੂੰ ਮੋਢਾ ਨਹੀਂ ਦੇ ਸਕਿਆ। ਅੱਜ ਅਰਥੀ ਨੂੰ ਮੈਨੂੰ ਮੋਢਾ ਲਾ ਲੈਣ ਦਿਉ। ਧੰਨ ਗੁਰੂ ਹਰਿਗੋਬਿੰਦ ਸਾਹਿਬ ਮੋਢਾ ਲਾ ਕੇ ਬਾਬਾ ਬੁੱਢਾ ਸਾਹਿਬ ਜੀ ਦੇ ਸਰੀਰ ਨੂੰ ਆਪ ਉਸ ਅਸਥਾਨ 'ਤੇ ਲੈ ਗਏ ਜਿੱਥੇ ਚਿਖਾ ਚੁਣੀ ਗਈ। ਉਸ ਸੱਚੀ ਸਰਕਾਰ ਦੇ ਨੇਤਰ ਛਲਕ ਗਏ। ਚਿਖਾ ਦਾ ਲਾਮਬੂ ਉਠਿਆ। ਅੱਗ ਦੀਆਂ ਲਪਟਾਂ ਨੇ ਉਸ ਸਰੀਰ ਨੂੰ ਸੰਕੋਚ ਲਿਆ, ਪਰ ਜਿੱਥੇ ਉਸਦੇ ਚਰਨ ਪਏ, ਉਸ ਦੀਆਂ ਤਰੰਗਾਂ ਨੂੰ ਅੱਗ ਵੀ ਨਾ ਲਪੇਟ ਸਕੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਵਾਪਿਸ ਆਏ। ਭਾਈ ਗੁਰਦਾਸ ਜੀ ਨੇ ਬਾਬਾ ਬੁੱਢਾ ਜੀ ਦੇ ਨਮਿੱਤ ਪਾਠ ਕੀਤਾ। ਉਨੇ ਦਿਨ ਗੁਰੂ ਹਰਿਗੋਬਿੰਦ ਸਾਹਿਬ ਰਮਦਾਸ ਰਹੇ ਜਿੰਨੇ ਦਿਨ ਬਾਬਾ ਬੁੱਢਾ ਸਾਹਿਬ ਜੀ ਦਾ ਦੁਸ਼ਹਿਰਾ ਨਾ ਕੀਤਾ ਗਿਆ। ਸਤਿਗੁਰੂ ਗੁਰੂ ਗ੍ਰੰਥ ਸਾਹਿਬ ਮੇਹਰ ਕਰਨ, ਬਾਬਾ ਬੁੱਢਾ ਸਾਹਿਬ ਸਾਨੂੰ ਅਸੀਸ ਬਖ਼ਸ਼ਣ। ਧੰਨਵਾਦ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਾਕਾ ਚਮਕੌਰ ਸਾਹਿਬ

*ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥*
*ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ॥*
*ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ॥*
(ਅੰਗ ੧੬੭)

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਚਵਰ ਛੱਤਰ ਤਖ਼ਤ ਦੇ ਮਾਲਕ, ਜੁਗੋ ਜੁਗ ਅੱਟਲ ਸਾਹਿਬ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੋਭਾਏ-ਮਾਨ ਸਤਿਸੰਗੀ ਜਨੋਂ! ਅੱਜ ਇਸ ਰਾਤਰੀ ਦੇ ਵਿਸ਼ੇਸ਼ ਦੀਵਾਨ ਵਿਚ, ਆਪਾਂ ਆਪਣੇ ਉਹਨਾਂ ਮਹਾਨ ਪੁਰਖਿਆਂ ਨੂੰ ਅਤੇ ਧੰਨ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਉਹਨਾਂ ਦੇ ਨੇਤਰਾਂ ਦੇ ਸਾਹਮਣੇ ਟੁੱਕੜੇ ਟੁੱਕੜੇ ਤਨ ਨੂੰ ਕਰਾਉਣ ਵਾਲੇ ਦੋ ਗੁਰੂ ਕੇ ਲਾਲ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਵਿਚੋਂ ਤਿੰਨ ਗੁਰੂ ਕੇ ਪਿਆਰੇ ਅਤੇ ਇਹਨਾਂ ਤੋਂ ਇਲਾਵਾ ਪੈਂਤੀ ਦੇ ਕਰੀਬ ਹੋਰ ਕੁਝ ਸਿੱਖ ਜਿੰਨ੍ਹਾਂ ਨੇ ਚਮਕੌਰ ਦੀ ਗੜ੍ਹੀ ਵਿਚ ਗੁਰੂ ਕਲਗੀਧਰ ਸੱਚੇ ਪਾਤਿਸ਼ਾਹ ਦੇ ਸਾਹਮਣੇ ਸ਼ਹਾਦਤ ਦਾ ਜਾਮ ਪੀਤਾ ਹੈ, ਉਨ੍ਹਾਂ ਨੂੰ ਯਾਦ ਕਰਨਾ ਹੈ।

ਇੰਨੀਆਂ ਵੱਡੀਆਂ ਸ਼ਹਾਦਤਾਂ ਹੋਈਆਂ ਹਨ। ਆਖ਼ਿਰ ਇਹਨਾਂ ਦਾ ਕਾਰਣ ਕੀ ਸੀ? ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਤੋਂ ਲੈ ਕੇ ਆਪਾਂ ਅੱਜ ਚਮਕੌਰ ਗੜ੍ਹੀ ਦੇ ਸਾਕੇ ਤੱਕ ਆਉਣਾ ਹੈ। ਧੰਨ ਗੁਰੂ ਕਲਗੀਧਰ ਦੇ ਚਰਨਾਂ ਦੀ ਅੱਜ ਟੇਕ ਲਵੋ। ਉਹਨਾਂ ਨੇ ਤਾਂ ਆਪਣੇ ਪੁੱਤਰਾਂ ਦਾ ਖ਼ੂਨ ਇਸ ਕੌਮ ਦੀਆਂ ਜੜ੍ਹਾਂ ਵਿਚ ਪਾਇਆ ਹੈ। ਆਪਾਂ ਕੇਵਲ ਉਹਨਾਂ ਪੁੱਤਰਾਂ ਦੀ ਸ਼ਹਾਦਤ ਨੂੰ ਹੀ ਕਿਤੇ ਪ੍ਰੇਮ ਭਾਵਨਾ ਨਾਲ ਕਹਿ ਸਕੀਏ, ਤੇ ਸੁਣ ਸਕੀਏ।

1469 ਨੂੰ ਰਾਏ ਭੋਏ ਦੀ ਤਲਵੰਡੀ ਵਿਚ ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਦਾ ਅਗਮਨ ਹੋਇਆ ਹੈ। ਉਸ ਵੇਲੇ ਦੀ ਘਟਨਾ ਨੂੰ, ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਦੇ ਵਿਚ ਬੜੇ ਅਨੋਖੇ ਢੰਗ ਦੇ ਨਾਲ ਬਿਆਨ ਕੀਤਾ ਹੈ। ਉਹਨਾਂ ਨੇ ਵਿਚ

ਤਿੰਨ ਸ਼ਬਦਾਂ ਦੀ ਵਰਤੋਂ ਕੀਤੀ ਹੈ ਸਤਿਗੁਰੂ ਨਾਨਕ ਪ੍ਰਗਟੇ ਹਨ, ਤੇ ਦੂਜਾ ਸ਼ਬਦ, ਇਕ ਗਿਆਨ ਦਾ ਸੂਰਜ ਨਿਕਲਿਆ ਹੈ। ਤੇ ਤੀਜਾ ਸ਼ਬਦ ਉਹਨਾਂ ਨੇ ਵਰਤਿਆ ਹੈ ਕਿ ਇਕ ਸਿੰਘ ਗਰਜਨਾ ਪੈਦਾ ਹੋਈ ਹੈ ਤੇ ਜਦੋਂ ਅਸੀਂ ਤਿੰਨ ਪੰਗਤੀਆਂ ਭਾਈ ਗੁਰਦਾਸ ਜੀ ਦੀਆਂ ਪੜ੍ਹਦੇ ਹਾਂ ਤਾਂ ਮੇਰਾ ਖ਼ਿਆਲ ਹੈ, ਇਹਨਾਂ ਤੁਕਾਂ ਦੇ ਵਿਚ ਪੂਰੀ ਦੀ ਪੂਰੀ ਉਹ ਗੱਲ ਕਰ ਗਏ ਹਨ। ਗੁਰੂ ਨਾਨਕ ਸਾਹਿਬ ਇਸ ਸੰਸਾਰ 'ਤੇ ਕਿਉਂ ਆਏ ਹਨ। ਉਹਨਾਂ ਦੀਆਂ ਅਸੀਂ ਵਾਰ ਦੀਆਂ ਤਿੰਨ ਪੰਗਤੀਆਂ ਤੋਂ ਅਰੰਭਤਾ ਕਰਨੀ ਹੈ। ਉਹਨਾਂ ਨੇ ਪਹਿਲੀ ਪੰਗਤੀ ਕਹੀ ਹੈ ਕਿ–

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ॥*

ਦੂਜੀ ਉਹਨਾਂ ਦੀ ਪੰਗਤੀ ਹੈ–

*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ॥*

ਤੀਜੀ ਪੰਗਤੀ ਹੈ–

*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ॥*

(ਭਾ: ਗੁਰਦਾਸ, ਵਾਰ ੧, ਪਉੜੀ ੨੭)

ਜਦੋਂ ਅਸੀਂ ਇਹ ਤਿੰਨ ਪੰਗਤੀਆਂ ਭਾਈ ਗੁਰਦਾਸ ਜੀ ਦੀ ਵਾਰ ਦੀਆਂ ਪੜ੍ਹਦੇ ਹਾਂ ਤਾਂ ਇਹਨਾਂ ਤਿੰਨਾਂ ਨੂੰ ਸਾਨੂੰ ਸੰਖੇਪ ਵਿਚ ਵਿਚਾਰਨਾ ਅਤਿ ਜ਼ਰੂਰੀ ਹੈ। ਆਉਣਾ ਅਸੀਂ ਸਾਕੇ 'ਤੇ ਹੈ। ਗੁਰੂ ਨਾਨਕ ਸਾਹਿਬ ਜਦੋਂ ਪ੍ਰਗਟੇ ਹਨ ਉਹਨਾਂ ਨੇ ਨਾਲ ਤੁਲਨਾ ਧੁੰਦ ਦੀ ਕੀਤੀ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਨਾਲ ਧੁੰਦ ਦਾ ਮਿਟਣਾ ਇਹਦਾ ਭਾਵ ਅਰਥ ਕੀ ਹੈ? ਅਸੀਂ ਕਹਾਂਗੇ ਕਿ ਧੁੰਦ ਨੂੰ ਮਿਟਾਉਣ ਲਈ ਤਾਂ ਕੋਈ ਬਾਹਰੋਂ ਚਾਨਣ ਚਾਹੀਦਾ ਹੈ। ਹਨੇਰਾ ਦੋ ਤਰ੍ਹਾਂ ਦਾ ਹੈ। ਇਕ ਹੈ ਕਾਲਾ ਰਾਤ ਦਾ ਹਨੇਰਾ, ਇਕ ਹੈ ਧੁੰਦ ਦਾ ਸਫ਼ੈਦ ਚਿੱਟਾ ਹਨੇਰਾ। ਕਾਲਾ ਹਨੇਰਾ ਹੋਵੇਗਾ ਤਾਂ ਦੀਵੇ ਬਾਲਾਂਗੇ, ਬੱਤੀਆਂ ਜਗਾਵਾਂਗੇ। ਰਾਤ ਦੇ ਹਨੇਰੇ ਨੂੰ ਦੀਵੇ ਦਾ ਚਾਨਣ, ਸੂਰਜ ਦੀਆਂ ਕਿਰਨਾਂ ਦੂਰ ਕਰ ਦੇਣਗੀਆਂ, ਪਰ ਚੇਤੇ ਰਖਿਉ ਜਦੋਂ ਧੁੰਦ ਚੜ੍ਹ ਕੇ ਆ ਜਾਏ, ਧੁੰਦ ਪੈਣ ਲੱਗ ਜਾਵੇ, ਉਦੋਂ ਸੂਰਜ ਦੀਆਂ ਕਿਰਨਾਂ ਦੀ ਵੀ ਪੇਸ਼ ਨਹੀਂ ਜਾਂਦੀ। ਇਹ ਹਕੀਕਤ ਹੈ, ਕਾਲੇ ਹਨੇਰੇ ਨਾਲੋਂ ਕਈ ਗੁਣਾ ਵੱਧ ਚਿੱਟਾ ਹਨੇਰਾ ਧੁੰਦ ਦਾ ਖ਼ਤਰਨਾਕ ਹੈ। ਗੁਰੂ ਨਾਨਕ ਸਾਹਿਬ ਜੀ ਦੇ ਪ੍ਰਗਟ ਹੋਣ ਦੀ ਦੇਰ ਸੀ ਕਿ ਧੁੰਦ ਜਿਹੜੀ ਸੀ ਉਹ ਮਿੱਟ ਗਈ। ਉਹ ਚਿੱਟਾ ਹਨੇਰਾ ਕੀ ਸੀ। ਤੇ ਦੂਜੇ ਪਾਸੇ ਅਗਲੀ ਤੁੱਕ ਉਹਨਾਂ ਕਾਲੇ ਹਨੇਰੇ ਦੀ ਤਾਰਿਆਂ ਦੀ ਦਿੱਤੀ ਕਿ

*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ॥*

ਜਿਵੇਂ ਸੂਰਜ ਨਿਕਲਦਾ ਹੈ ਤੇ ਤਾਰੇ ਅਲੋਪ ਹੋ ਜਾਂਦੇ ਹਨ। ਸੂਰਜ ਨਿਕਲਦਾ ਹੈ ਤੇ ਅੰਧਕਾਰ ਚਲਾ ਜਾਂਦਾ ਹੈ। ਗੁਰੂ ਕੇ ਸਿੱਖੋ ! ਚਿੱਟਾ ਹਨੇਰਾ ਸੀ ਧੁੰਦ ਦਾ, ਉਹ ਲੋਕ ਜਿਹੜੇ

ਧਰਮ ਦਾ ਭੁਲੇਖਾ ਪਏ ਪਾਉਂਦੇ ਸਨ, ਪਰ ਅੰਦਰੋਂ ਅੰਨ੍ਹੇ ਸਨ। ਮੇਰੇ ਗੁਰੂ ਨੇ ਕਿਹਾ ਸੱਚ ਜਾਣੋ, ਇਹ ਧਰਮੀਆਂ ਤੇ ਕੁਕਰਮੀਆਂ ਨਾਲੋਂ ਵੱਧ ਖ਼ਤਰਨਾਕ ਹਨ। ਜਿਹੜੇ ਧਰਮ ਬਾਰੇ ਜਾਣ ਕੇ ਵੀ ਧਰਮ ਨੂੰ ਕਮਾਉਂਦੇ ਨਹੀਂ, ਇਹ ਧੁੰਦ ਦੀ ਤਰ੍ਹਾਂ ਹਨ। ਤੇ ਇਹ ਹਕੀਕਤ ਹੈ ਕਿ ਜਿੰਨ੍ਹਾਂ ਨੂੰ ਸਮਝ ਕੋਈ ਨਹੀਂ, ਉਹ ਕਾਲੇ ਹਨੇਰੇ ਦੀ ਤਰ੍ਹਾਂ ਹਨ।

ਬਾਬੇ ਨਾਨਕ ਨੂੰ ਦੋਵੇਂ ਤਰ੍ਹਾਂ ਦਾ ਹਨੇਰਾ ਮਿਲਿਆ। ਜਿਸ ਦਿਨ ਵਿਦਵਾਨ ਪੰਡਿਤ ਮਿਲੇ, ਜਿਸ ਦਿਨ ਮੌਲਵੀ ਮਿਲੇ, ਜਿਸ ਦਿਨ ਮੁਤੱਸਬੀ ਲੋਕ ਮਿਲੇ, ਧਰਮ ਦੀ ਚਰਚਾ ਕਰਦੇ ਸਨ, ਪਰ ਹਕੀਕਤ ਇਹ ਹੈ ਕਿ ਉਹਨਾਂ ਦੇ ਅੰਦਰ ਧਰਮ ਨਹੀਂ ਸੀ। ਚਿੱਟੇ ਪਣ ਦਾ ਭੁਲੇਖਾ ਪਾਇਆ ਹੋਇਆ ਸੀ। ਧੁੰਦ ਦਾ ਭੁਲੇਖਾ ਪਿਆ ਸੀ, ਪਰ ਅੰਦਰ ਉਹਨਾਂ ਦੇ ਅੰਧਕਾਰ ਸੀ। ਤਾਂ ਹੀ ਗੁਰੂ ਸਾਹਿਬ ਨੂੰ ਇਹ ਕਹਿਣਾ ਪਿਆ–

*ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥*

ਦੁਨੀਆਂ ਦੇ ਲੋਕੋ! ਦੇਖੋ ਆਣ ਕੇ। ਕੈਸੀ ਹੈਰਾਨੀ ਦੀ ਖੇਡ ਹੈ।

*ਮਨਿ ਅੰਧਾ ਨਾਉ ਸੁਜਾਣੁ॥*

(ਅੰਗ ੪੭੧)

ਮਨ ਵਿਚ ਅੰਧੇਰਾ ਹੈ ਤੇ ਬਾਹਰੋਂ ਸਿਆਣਾ ਬਣਿਆ ਹੋਇਆ ਹੈ। ਧੁੰਦ ਬਾਹਰੋਂ ਦੇਖਣ ਨੂੰ ਚਿੱਟੀ ਲੱਗਦੀ ਹੈ, ਪਰ ਜਦੋਂ ਕੋਈ ਧੁੰਦ ਵਿਚ ਚੱਲਣ ਦਾ ਜਤਨ ਕਰੇ ਤਾਂ ਧੁੰਦ ਬੰਦੇ ਨੂੰ ਮੌਤ ਦੀ ਝੋਲੀ ਵਿਚ ਪਾ ਦੇਂਦੀ ਹੈ। ਮੈਂ ਅਰਜ਼ ਕਰਾਂ, ਉਥੇ ਲਈ ਸ਼ਬਦ ਭਾਈ ਗੁਰਦਾਸ ਜੀ ਨੇ ਸਿੰਘ ਵਰਤਿਆ ਹੈ, ਸ਼ੇਰ ਵਰਤਿਆ ਹੈ। ਪਰ ਮੈਂ ਸੋਚਦਾ ਹਾਂ ਬਾਬਾ ਕਿ ਜਿਹੜੀ ਤੂੰ ਦਹਾੜ, ਜਿਹੜੀ ਤੂੰ ਗਰਜ ਸ਼ੇਰ ਦੇ ਰੂਪ ਵਿਚ ਦਿੱਤੀ ਸੀ, ਤੇਰੀ ਇਸ ਸਿੰਘ ਗਰਜ ਨੂੰ ਖ਼ਤਮ ਕਰਨ ਦੇ ਲਈ ਕਦੀ ਲਾਹੌਰ ਦੀ ਤਵੀ ਆਈ, ਕਦੀ ਚਾਂਦਨੀ ਚੌਕ ਆਇਆ, ਕਦੀ ਸਰਸਾ ਦੇ ਪਰਿਵਾਰ ਵਿਛੋੜੇ ਆਏ ਤੇ ਅੱਜ ਕਿਤੇ ਚਮਕੌਰ ਦੀ ਗੜ੍ਹੀ ਆਈ। ਹਕੀਕਤ ਇਹ ਹੈ ਕਿ ਤੇਰੀ ਸ਼ੇਰ ਦੀ ਗਰਜ ਨੂੰ ਖ਼ਤਮ ਕਰਨ ਦੇ ਵਾਸਤੇ ਸਾਰੇ ਸਾਕੇ ਕੀਤੇ ਗਏ। ਭਾਈ ਸਾਹਿਬ ਨੇ ਉਥੇ ਸ਼ਬਦ ਵਰਤੇ ਕਿ

*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ॥*

ਤੇ ਜਦੋਂ ਗੁਰੂ ਨਾਨਕ ਸਾਹਿਬ ਸ਼ੇਰ ਦੀ ਤਰ੍ਹਾਂ ਗਰਜੇ ਤੇ ਉਹਨਾਂ ਦੇ ਸਾਹਮਣੇ ਜਿਵੇਂ ਸਿੰਘ ਗਰਜੇ ਤੇ ਮਿਰਗ ਦੌੜਦੇ ਹਨ, ਬਾਬੇ ਨਾਨਕ ਦੇ ਸਾਹਮਣੇ ਉਹਦੀ ਗਰਜ ਦੇ ਸਾਹਮਣੇ ਕੋਈ ਵੀ ਪਾਖੰਡੀ ਮਿਰਗ ਦੀ ਤਰ੍ਹਾਂ ਖਲੋ ਨਹੀਂ ਸਕਿਆ। ਇਥੇ ਗੁਰੂ ਨਾਨਕ ਸਾਹਿਬ ਦੀ ਇਕ ਗਰਜ ਸੀ। ਹੁਣ ਉਸ ਗਰਜ ਦੀ ਅਵਾਜ਼ ਕਦੀ ਬਾਣੀ ਵਿਚ ਸੁਣੀਏ। ਉਹ ਕਿਹੜੀ ਸਿੰਘ ਗਰਜ ਸੀ। ਕਿਹੜੀ ਅਵਾਜ਼ ਸੀ, ਜਿਹਦੇ ਸਾਹਮਣੇ ਪਾਖੰਡੀ ਕੋਈ ਨਾ ਟਿੱਕ ਸਕੇ।

ਸਭ ਤੋਂ ਪਹਿਲਾਂ ਬਾਬੇ ਨੇ ਇਥੋਂ ਦੇ ਸਮਾਜ ਦੀ ਦੁਰਦਸ਼ਾ ਨੂੰ ਤੱਕਿਆ। ਇਥੋਂ ਦੇ ਰਾਜ–

ਪ੍ਰਬੰਧ ਨੂੰ ਤੱਕਿਆ। ਇਥੋਂ ਦੇ ਲੋਕਾਂ ਦੇ ਕਿਰਦਾਰ ਨੂੰ ਤੱਕਿਆ ਤੇ ਉਸ ਦੀ ਅਵਾਜ਼, ਉਸ ਦੀ ਗਰਜ ਨਾਲ ਰੁਕ ਨਾ ਸਕੀ। ਉਸ ਸਿੰਘ-ਗਰਜ ਨੇ ਪਹਿਲੀ ਅਵਾਜ਼ ਵਿਚ ਕਿਹਾ-

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਾਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*

(ਅੰਗ ੧੨੮੮)

ਉਸ ਸਿੰਘ ਗਰਜ ਨੇ ਇਹ ਅੰਮ੍ਰਿਤ ਸ਼ਬਦ ਵਰਤੇ। ਜਦੋਂ ਅਸੀਂ ਬਾਣੀ ਪੜ੍ਹਦੇ ਹਾਂ-

*ਕਲਿ ਕਾਤੀ ਰਾਜੇ ਕਾਸਾਈ*

ਸੱਚ ਇਹ ਹੈ ਕਿ ਬਾਬੇ ਨਾਨਕ ਦੀ ਇਸ ਸੱਚ ਦੀ ਗਰਜ ਨੂੰ ਖ਼ਤਮ ਕਰਨ ਦੇ ਲਈ ਸਾਰੇ ਸਾਕੇ ਵਾਪਰੇ ਤੇ ਹਰ ਤਰ੍ਹਾਂ ਦਾ ਤਸ਼ੱਦਦ ਕੀਤਾ ਗਿਆ। ਸਾਹਿਬ ਦੀ ਅਵਾਜ਼ ਸੀ ਕਿ

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*

(ਅੰਗ ੧੪੫)

ਰਾਏ ਭੋਏ ਦੀ ਤਲਵੰਡੀ ਤੋਂ ਬਾਅਦ ਐਮਨਾਬਾਦ ਦੀ ਧਰਤੀ ਆਉਂਦੀ ਹੈ। ਕੀ ਤੱਕਦੇ ਹਾਂ ਪਹਿਲੀ ਟੱਕਰ ਐਮਨਾਬਾਦ ਦੀ ਧਰਤੀ 'ਤੇ ਬਾਬੇ ਤੇ ਬਾਬਰ ਦੀ ਹੋਈ। ਤੇ ਜਿਹੜੇ ਸ਼ਬਦ ਬਾਬੇ ਦੀ ਸਿੰਘ ਗਰਜ ਵਿਚੋਂ ਨਿਕਲੇ, ਉਹਨੂੰ ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਦਰਜ ਕਰ ਦਿੱਤਾ। ਦੇਖੋ ਬਾਬੇ ਤੇ ਬਾਬਰ ਦੀ ਟੱਕਰ ਹੈ। ਇਹ ਚਮਕੌਰ ਦੀ ਗੜ੍ਹੀ ਤੱਕ ਆਉਣੀ ਹੈ। ਸਾਹਿਬ ਕ੍ਰਿਪਾਲੂ ਦੀ ਉਥੇ ਇਕ ਸਿੰਘ ਗਰਜ ਸੀ। ਉਹ ਐਮਨਾਬਾਦ ਉਜਾੜਦਾ ਪਿਆ ਸੀ। ਤੇ ਗੁਰੂ ਨਾਨਕ ਈਮਾਨ ਦ੍ਰਿੜ੍ਹ ਕਰਾ ਰਹੇ ਸਨ। ਐਮਨਾਬਾਦ ਗਏ ਤੇ ਉਥੇ ਭਾਈ ਲਾਲੋ ਦੇ ਘਰ ਟਿਕੇ। ਸਾਕੇ ਤੋਂ ਪਹਿਲਾਂ ਹਜ਼ੂਰ ਨੇ ਇਹ ਸ਼ਬਦ ਕਹਿ ਦਿੱਤੇ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

ਇਕ ਸਿੰਘ ਗਰਜ ਸੀ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

ਇਹਦੇ ਵਿਚ ਬਾਬਾ ਜੀ ਨੇ ਇਕ ਬਚਨ ਕਿਹਾ ਸੀ ਕਿ-

*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥*

ਤੇ ਉਸ ਦਿਨ ਬਚਨ ਕਿਹਾ ਸੀ ਕਿ-

*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*
*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥*

(ਅੰਗ ੭੨੨)

ਸੱਚ ਕੀ ਬਾਨੀ ਤਾਂ ਸ਼ੇਰ ਗਰਜ ਸੀ। ਤੇ ਅੱਜ ਸਾਕਾ ਐਮਨਾਬਾਦ ਦਾ ਵਾਪਰ ਗਿਆ। ਭਾਣੇ ਵਾਪਰ ਗਏ। ਅੱਜ ਫੇਰ ਰਬਾਬ ਗੂੰਜੀ। ਮਰਦਾਨਿਆ ਰਬਾਬ ਛੇੜ ਅੱਜ ਇਹ ਜਮਦੂਤ ਬਣ ਕੇ ਆਇਆ ਹੈ। ਮਰਦਾਨਿਆ ਰਬਾਬ ਛੇੜ। ਇਸਦੇ ਸਿਪਾਹੀ ਕੁੱਤੇ ਬਣ ਕੇ ਆਏ ਹਨ। ਜੇ ਸਮੇਂ ਦੇ ਨਾਲ ਅਸਾਂ ਸੱਚ ਨਾ ਦੱਸਿਆ ਤਾਂ ਫਿਰ ਸੱਚ ਸਦਾ ਲਈ ਅਲੋਪ ਹੋ ਜਾਏਗਾ। ਬਾਬੇ ਨੇ ਫੁਰਮਾਇਆ-

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*

ਉਥੇ ਸ਼ਬਦ ਸਨ ਬਾਬੇ ਦੇ ਹਿਰਦੇ ਦੀ ਵੇਦਨਾ ਕਿ-

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*

(ਅੰਗ ੩੬੦)

ਗੁਰਮੁਖੋ ਇਕ ਸ਼ਬਦ ਸੀ-

*ਜਮ ਕਰਿ ਮੁਗਲ ਚੜਾਇਆ॥*

ਤੇ ਦੂਜਾ ਸ਼ਬਦ ਸੀ-

*ਰਤਨ ਵਿਗਾੜ ਵਿਗੋਏ ਕੁਤੀਂ ਮੁਇਆ ਸਾਰ ਨਾ ਕਾਈ॥*

ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਬਾਬਰ ਜਮਦੂਤ ਬਣ ਕੇ ਆਇਆ ਤੇ ਦੂਸਰੇ ਪਾਸੇ ਇਹਦੇ ਸਿਪਾਹੀ ਹਲਕੇ ਕੁੱਤੇ ਬਣ ਕੇ ਆਏ ਹਨ। ਉਏ ਹਿੰਦੋਸਤਾਨ ਦੇ ਲੋਗੋ! ਜਦੋਂ ਇਥੋਂ ਦੀਆਂ ਬਹੂ ਬੇਟੀਆਂ ਦੀ ਬੇਪਤੀ ਹੋਈ, ਜਦੋਂ ਇਥੋਂ ਦੇ ਨੌਜਵਾਨਾਂ ਦੇ ਮਾਸ ਦੇ ਚਿਥੜੇ ਉਡਾਏ, ਤਾਂ ਬਾਬੇ ਨੇ ਕਿਹਾ ਸਬਰ ਕਰ ਬਾਬਰ, ਤੂੰ ਰਤਨਾਂ ਵਰਗੇ ਸਰੀਰਾਂ ਨੂੰ ਤੋੜ ਕੇ ਰੱਖ ਦਿੱਤਾ ਹੈ। ਇਹ ਸਿੰਘ ਗਰਜ ਸੀ। ਇਹ ਬਾਬੇ ਤੇ ਬਾਬਰ ਦੀ ਪਹਿਲੀ ਟੱਕਰ ਹੋਈ ਸੀ। ਫਿਰ ਇਹ ਟੱਕਰ ਵਕਤੀ ਨਹੀਂ ਸੀ। ਇਹ ਟੱਕਰ ਪੁਸ਼ਤ ਦਰ ਪੁਸ਼ਤ ਚੱਲੀ। ਬਾਬੇ ਨਾਲ ਬਾਬਰ ਟਕਰਿਆ ਤੇ ਬਾਬੇ ਦੇ ਪੁੱਤਰਾਂ ਨਾਲ ਵੀ ਟੱਕਰ ਹੋਈ।

ਦੂਜੇ ਪਾਤਿਸ਼ਾਹ ਗੁਰੂ ਅੰਗਦ ਦੇਵ ਜੀ ਅੱਜ ਖਡੂਰ ਸਾਹਿਬ ਦੀ ਧਰਤੀ 'ਤੇ ਬਿਰਾਜਮਾਨ ਹਨ। ਹਮਾਯੂੰ ਕਨੌਜ ਦੇ ਮੈਦਾਨ ਵਿਚੋਂ ਹਾਰ ਕੇ ਆਇਆ ਹੈ ਤੇ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਨੇ ਕੋਈ ਪਰਵਾਹ ਨਹੀਂ ਕੀਤੀ ਬਾਬਰ ਕੀਆਂ ਦੀ। ਹੁਣ ਇਥੇ ਬਾਬਰ ਤੇ ਬਾਬੇ ਕੀਆਂ ਦੀ ਟੱਕਰ ਹੈ। ਹਮਾਯੂੰ ਨੇ ਆਪਣੀ ਤਲਵਾਰ ਦੇ ਮੁੱਠੇ 'ਤੇ ਹੱਥ ਰੱਖਿਆ ਹੈ

ਤੇ ਜਿਸ ਬਾਬੇ ਨੇ ਬੋਲ ਕੇ ਕਿਹਾ ਸੀ ਕਿ–

*ਜਮੁ ਕਰਿ ਮੁਗਲੁ ਚੜਾਇਆ॥*

ਉਸ ਬਾਬੇ ਦਾ ਗੱਦੀ ਨਸ਼ੀਨ ਬੋਲ ਕੇ ਕਹਿੰਦਾ ਹੈ ਕਿ ਹਮਾਯੂੰ, ਜਿਹੜੀ ਤਲਵਾਰ ਅੱਜ ਫ਼ਕੀਰ 'ਤੇ ਚੁੱਕਣ ਲਗਾ ਹੈਂ, ਇਹ ਤਲਵਾਰ ਸ਼ੇਰਸ਼ਾਹ ਸੂਰੀ ਦੇ ਸਾਹਮਣੇ ਖੁੰਡੀ ਕਿਉਂ ਹੋ ਗਈ ਸੀ? ਮੇਰੇ ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਆ ਗਏ ਹਨ। ਗੁਰਮੁਖੋ! ਜਿਸ ਖ਼ੂਨ ਦਾ, ਜਿਸ ਪਰਿਵਾਰ ਦਾ, ਜਿਸ ਖ਼ਾਨਦਾਨ ਦਾ, ਅੱਜ ਅਸੀਂ ਸ਼ਹੀਦਾਂ ਦਾ ਜ਼ਿਕਰ ਕਰਦੇ ਹਾਂ, ਉਸਦੀ ਗੁਰੂ ਅਰਜਨ ਦੇਵ ਜੀ ਤੋਂ ਸ਼ੁਰੂਆਤ ਹੁੰਦੀ ਹੈ। ਇਹਦੇ ਬਾਬੇ ਕਿਆਂ ਵਿਚੋਂ ਗੁਰੂ ਅਰਜਨ ਦੇਵ ਜੀ ਤਖ਼ਤ 'ਤੇ ਬੈਠੇ ਹਨ। ਤੇ ਦੂਜੇ ਪਾਸੇ ਬਾਬਰ ਕਿਆਂ ਵਿਚੋਂ ਜਹਾਂਗੀਰ ਦਿੱਲੀ ਦੇ ਤਖ਼ਤ ਉਤੇ ਬੈਠਾ ਹੈ। ਦੂਸਰੀ ਟੱਕਰ ਖਡੂਰ ਦੀ ਧਰਤੀ 'ਤੇ ਹੋਈ। ਅੱਜ ਤੀਜੀ ਟੱਕਰ ਬਾਬੇ ਕਿਆਂ ਤੇ ਬਾਬਰ ਕਿਆਂ ਦੀ ਲਾਹੌਰ ਦੀ ਧਰਤੀ 'ਤੇ ਹੋਣ ਲਗੀ ਹੈ। ਧੰਨ ਗੁਰੂ ਅਰਜਨ ਦੇਵ ਕ੍ਰਿਪਾਲੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ ਗਿਆ ਤੇ ਆਪ ਨੂੰ ਪਤਾ ਹੈ ਕਿ ਉਹਨਾਂ ਨੂੰ ਸ਼ਹੀਦ ਕਰਨ ਦਾ ਹੁਕਮ ਜਿਹੜਾ ਦਿੱਤਾ ਗਿਆ ਸੀ, ਉਸ ਅਨੁਸਾਰ ਉਹਨਾਂ ਨੂੰ ਇਸ ਢੰਗ ਨਾਲ ਤਸੀਹੇ ਦੇ ਕੇ ਸ਼ਹੀਦ ਕੀਤਾ ਜਾਏ ਕਿ ਇਹਨਾਂ ਦੇ ਖ਼ੂਨ ਦਾ ਇਕ ਵੀ ਤੁਬਕਾ ਧਰਤੀ 'ਤੇ ਡਿਗੇ ਨਾ। ਤੇ ਧੰਨ ਗੁਰੂ ਅਰਜਨ ਦੇਵ ਜੀ ਲਾਹੌਰ ਗਏ ਹਨ। ਤਿੰਨ ਤਰੀਕਿਆਂ ਨਾਲ ਸ਼ਹੀਦ ਕੀਤਾ ਗਿਆ ਹੈ। ਪਹਿਲਾ, ਇਹਨਾਂ ਨੇ ਗਰਮ ਲੋਹ ਕੀਤੀ, ਦੂਸਰਾ, ਇਹਨਾਂ ਨੇ ਦੇਗ ਪਾਣੀ ਦੀ ਭਰ ਕੇ ਉਬਾਲੀ, ਤੇ ਤੀਜਾ ਮੇਰੇ ਅਰਜਨ ਦੇਵ ਜੀ ਦੇ ਸੀਸ ਵਿਚ ਗਰਮ ਰੇਤਾ ਪਾਇਆ ਗਿਆ। ਤੱਪਦੀ ਲੋਹ ਹੈ, ਤੱਪਦੀ ਦੇਗ ਹੈ, ਤੇ ਸੀਸ ਵਿਚ ਗਰਮ ਰੇਤਾ ਹੈ। ਤੇ ਇੱਥੇ ਇਕ ਗੱਲ ਕਦੀ ਨਾ ਭੁਲਿਓ। ਤੱਤੀ ਤਵੀ 'ਤੇ ਬੈਠਣ ਵਾਲਾ ਗੁਰੂ ਸੀਸ 'ਤੇ ਰੇਤਾ ਪਵਾ ਕੇ ਅੱਜ ਸ਼ਬਦ ਵਰਤਦਾ ਪਿਆ ਹੈ ਕਿ

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕ ਮਾਂਗੈ॥*

(ਅੰਗ ੩੯੪)

ਲੋਕ ਤਾਂ ਜਹਾਂਗੀਰ ਨੇ ਪਤਾ ਨਹੀਂ ਕਿੰਨੇ ਕੁ ਖ਼ਤਮ ਕੀਤੇ ਹੋਣਗੇ, ਪਰ ਸੁਰਤ ਤੇ ਸ਼ਬਦ ਦਾ ਅਭਿਆਸੀ ਗੁਰੂ ਅਰਜਨ ਦੇਵ ਜੀ ਵਰਗਾ ਕੋਈ ਨਹੀਂ, ਜਿਹੜਾ ਤੱਤੀ ਤਵੀ 'ਤੇ ਬੈਠ ਕੇ ਵੀ ਆਪਣੇ ਅੰਦਰ ਨੂੰ ਡੋਲਣ ਨਹੀਂ ਦੇਂਦਾ। ਇਹੀ ਜੋਤ ਹੈ ਜਿਹੜੀ ਰੇਤ ਪੈਂਦੀ ਸਿਰ ਵਿਚ

*ਤੇਰਾ ਕੀਆ ਮੀਠਾ ਲਾਗੈ॥*

ਕਹਿ ਗਈ। ਤੇ ਇਹੀ ਜੋਤ ਹੈ ਜਿਹੜੀ ਪੁੱਤਰਾਂ ਦੇ ਸ਼ਹੀਦ ਹੁੰਦਿਆਂ ਹੋਇਆਂ ਵੀ ਰੱਬ ਦਾ ਸ਼ੁਕਰ ਕਰੇ।

ਹਜ਼ੂਰ ਤੱਤੀ ਤਵੀ 'ਤੇ ਬੈਠੇ ਹਨ। ਇਥੇ ਇਕ ਵਿਦਵਾਨ ਨੇ ਬੜੇ ਸੁੰਦਰ ਸ਼ਬਦ ਕਹੇ ਹਨ ਜਿਹੜੇ ਅੱਜ ਦੇ ਸਾਕਿਆਂ ਨਾਲ ਢੁੱਕਣਗੇ। ਕਹਿੰਦੇ ਹਨ ਸਾਈਂ ਮੀਆਂ ਮੀਰ ਜੀ ਆਏ ਹਨ। ਕ੍ਰਿਪਾਲੂ ਦਾਤਾ ਜੀ ਦੇ ਤਨ 'ਤੇ ਰੇਤ ਦੀ ਬੁਛਾਰ ਪੈ ਰਹੀ ਹੁੰਦੀ ਹੈ। ਸਾਰਾ ਤਨ ਛਾਲੇ ਛਾਲੇ ਹੋਇਆ ਪਿਆ ਹੈ ਤੇ ਉਸ ਵਕਤ ਸਾਈਂ ਮੀਆਂ ਮੀਰ ਦੇ ਸ਼ਬਦ ਸਨ, ਦਾਤਾ ਜੀ! ਇਹ ਕੀ ਖੇਡ ਵਰਤਾਉਣ ਲੱਗੇ ਹੋ। ਕਹਿਣ ਲੱਗੇ ਸਾਈਂ ਜੀ! ਜਿੰਨਾ ਬੀਜ ਨਰੋਇਆ ਪਾਵਾਂਗੇ ਉਤਨੀ ਫ਼ਸਲ ਬੜੀ ਚੰਗੀ ਪੈਦਾ ਹੋਏਗੀ। ਇਹ ਸੱਚੀ ਸਰਕਾਰ ਮੈਂ ਸਮਝਿਆ ਨਹੀਂ ਕਿ ਬੀਜ ਨਰੋਏ ਪਾਉਣ ਦਾ ਮਤਲਬ ਕੀ ਹੈ? ਕੀ ਭਾਵ ਹੈ, ਤੁਸੀਂ ਕਿਹੜਾ ਬੀਜ ਪਾਉਣ ਲੱਗੇ ਹੋ? ਕਹਿਣ ਲੱਗੇ ਇਕ ਪਾਸੇ ਮੈਂ ਸੰਸਾਰ ਨੂੰ ਗੁਰਬਾਣੀ ਦੀ ਜੋਤ ਗੁਰੂ ਗ੍ਰੰਥ ਸਾਹਿਬ ਦੇ ਕੇ ਚਲਿਆ ਹਾਂ ਤੇ ਦੂਜੇ ਪਾਸੇ ਇਸ ਸੰਸਾਰ ਨੂੰ ਕੁਰਬਾਨੀ ਦੀ ਜਾਚ ਸਿਖਾ ਚੱਲਿਆ ਹਾਂ। ਤੇ ਉਥੇ ਬਚਨ ਕਹੇ ਕਿ ਜਿੰਨਾ ਬੀਜ ਨਰੋਆ ਹੋਵੇ, ਉਤਨੀ ਫ਼ਸਲ ਚੰਗੀ ਨਿਕਲਦੀ ਹੈ। ਅੱਜ ਪੰਜਵੇਂ ਜਾਮੇ ਵਿਚ ਮੈਂ ਕੁਰਬਾਨੀ ਦਾ, ਸ਼ਹਾਦਤ ਦਾ ਬੀਜ ਪਾਉਣ ਲੱਗਾ ਹਾਂ। ਤੁਸੀਂ ਦੇਖਿਉ ਇਸ ਬੀਜ ਨੇ ਰੁੱਖ ਬਣਨਾ ਹੈ। ਇਹਦੇ ਇਕ ਫੱਲ ਨੇ ਚਾਂਦਨੀ ਚੌਂਕ ਜਾ ਕੇ ਕੁਰਬਾਨੀ ਦੇਣੀ ਹੈ। ਇਹਦੇ ਦੋ ਫੁੱਲਾਂ ਨੇ ਚਮਕੌਰ ਦੀਆਂ ਜੂਹਾਂ ਵਿਚ ਆਪਣੇ ਤਨ ਕਟਾ ਕੇ ਸ਼ਹੀਦ ਹੋਣਾ ਹੈ। ਤੇ ਦੋ ਅਧਖਿੜੇ ਫੁੱਲ ਮੇਰੇ ਰੁੱਖ ਨੂੰ ਲੱਗਣਗੇ ਜਿੰਨ੍ਹਾਂ ਨੂੰ ਵਕਤ ਦੀ ਹਕੂਮਤ ਤੋੜ ਕੇ ਨੀਹਾਂ ਵਿਚ ਚਿਣ ਦੇਏਗੀ। ਚੇਤੇ ਰੱਖੀਂ ਮੈਂ ਆਪਣੇ ਘਰ ਦੇ, ਆਪਣੇ ਤੋਂ ਬਿਨਾਂ ਪੰਜ ਜੀਆਂ ਦਾ ਖ਼ੂਨ ਦੇ ਕੇ ਇਸ ਰੁੱਖ ਨੂੰ ਇਹਨਾਂ ਕੁ ਪਰਫੁੱਲਤ ਕਰ ਦਿਆਂਗਾ ਕਿ ਰਹਿੰਦੀ ਦੁਨੀਆਂ ਤੱਕ ਇਹ ਸ਼ਹੀਦਾਂ ਦਾ ਖ਼ੂਨ ਨਹੀਂ ਮੁੱਕਣਾ। ਮੇਰੇ ਕੁਰਬਾਨੀ ਦੇ ਰੁੱਖ ਨੇ ਕਦੇ ਨਹੀਂ ਸੁੱਕਣਾ। ਉਥੇ ਜਿਹੜੇ ਸ਼ਬਦ ਹਜ਼ੂਰ ਕ੍ਰਿਪਾਲੂ ਜੀ ਨੇ ਵਰਤੇ ਹਨ, ਐਵੇਂ ਨਹੀਂ ਪੁੱਤਰ ਸਾਹਮਣੇ ਟੁਕੜੇ ਟੁਕੜੇ ਕਰਵਾ ਲਏ। ਉਹਨਾਂ ਦੀਆਂ ਰਗਾਂ ਵਿਚ ਤੱਤੀ ਤਵੀ 'ਤੇ ਬੈਠਣ ਵਾਲੇ ਦਾ ਖ਼ੂਨ ਸੀ। ਐਵੇਂ ਨਹੀਂ ਨੀਹਾਂ ਵਿਚ ਲਲਕਾਰੇ ਮਾਰਦੇ, ਫ਼ਤਿਹ ਗਜਾਉਂਦੇ ਸ਼ਹੀਦ ਹੋ ਗਏ। ਕਹਿਣ ਲੱਗੇ ਥੋੜੇ ਹੀ ਦਿਨਾਂ ਵਿਚ ਫੁੱਲ ਇਸ ਦੇ ਖਿਲਰ ਜਾਣਗੇ।

*ਇਉਂ ਸੰਸਾਰ ਅੰਦਰ ਕੋਈ ਚਾਂਦਨੀ ਚੌਕ ਨੂੰ ਭਾਗ ਲਾਸੀ,*
*ਚੜ੍ਹ ਕੇ ਦੇਸ਼ ਦੇ ਦਰਦ ਪਿਆਰ ਅੰਦਰ।*
*ਮਹਿਕ ਉਠੂ ਚਮਕੌਰ ਦੀ ਜੂਹ ਸਾਰੀ*
*ਖਿੜੇ ਫੁੱਲ ਰੁੱਤ ਬਹਾਰ ਅੰਦਰ।*
*ਅਧਖਿੜੇ ਹੀ ਤੋੜ ਕੇ ਟਾਹਣੀਆਂ ਤੋਂ,*
*ਚਿਣ ਦੇਏਗਾ ਕੋਈ ਦੀਵਾਰ ਅੰਦਰ।*
*ਬਣੀ ਰਹੇਗੀ ਸਦਾ ਬਹਾਰ ਇਸ ਉਤੇ,*

*ਲਾਗੇ ਖ਼ਿਜ਼ਾਂ ਵੀ ਇਸ ਦੇ ਢੁੱਕਣਾ ਨਹੀਂ।*
*ਲੱਗੀ ਔੜ ਤੇ ਇਹਨਾਂ ਨੇ ਸੁੱਕਣਾ ਨਹੀਂ,*
*ਕਿਉਂਕਿ ਖ਼ੂਨ ਸ਼ਹੀਦਾਂ ਦਾ ਮੁੱਕਣਾ ਨਹੀਂ।*

ਇਹ ਅਰੰਭਤਾ ਮੇਰੇ ਕ੍ਰਿਪਾਲੂ ਸਤਿਗੁਰੂ ਧੰਨ ਗੁਰੂ ਅਰਜਨ ਦੇਵ ਜੀ ਨੇ ਕੀਤੀ। ਗੁਰੂ ਅਰਜਨ ਦੇਵ ਜੀ ਸ਼ਹੀਦ ਹੋ ਗਏ ਹਨ। ਜਹਾਂਗੀਰ ਉਸ ਵੇਲੇ ਤਖ਼ਤ 'ਤੇ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਹੁਣ ਬਾਬੇ ਕਿਆਂ ਦੇ ਘਰ ਵਿਚ ਹਰਿਗੋਬਿੰਦ ਸਾਹਿਬ ਆਏ ਹਨ। ਤੇ ਉਧਰ ਜਹਾਂਗੀਰ ਦਾ ਪੁੱਤਰ ਸ਼ਾਹਜਹਾਨ ਆ ਗਿਆ। ਇਕੱਲੀ ਤੱਤੀ ਤਵੀ 'ਤੇ ਗੱਲ ਨਾ ਮੁੱਕੀ। ਅੱਜ ਮੇਰੇ ਧੰਨ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਨੇ ਚਾਰ ਜੰਗ ਲੜੇ ਤੇ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਉਹਨਾਂ ਸੱਚ ਕਰ ਦਿਖਾਏ। ਇਹ ਸ਼ਬਦ ਮੁਖ਼ਾਤਬ ਕਰਕੇ ਕਹੇ ਸਨ ਜਹਾਂਗੀਰ ਨੂੰ। ਬਾਬੇ ਕਿਆਂ ਦੇ ਸ਼ਬਦ ਵਿਦਵਾਨਾਂ ਨੇ ਵੀ ਆਪਣੀ ਕਲਮ ਨਾਲ ਲਿਖੇ ਹਨ। ਸ਼ਬਦ ਕਹੇ ਸਨ— ਐ ਬਾਬਰ ਦੇ ਪੋਤੇ ! ਤੂੰ ਮੇਰੀ ਆਵਾਜ਼ ਰੋਕ ਸਕਦਾ ਹੈਂ ਕੁਝ ਸਮੇਂ ਲਈ ਪਰ ਇਹ ਤੇਰਾ ਭੁਲੇਖਾ ਹੈ। ਅੱਜ ਬਾਬੇ ਕਿਆਂ ਨੇ ਤਲਵਾਰ ਪਕੜੀ ਹੈ ਤੇ ਚਾਰ ਜੰਗ ਉਹਨਾਂ ਲੜੇ ਤੇ ਚਾਰੇ ਜੰਗਾਂ ਬਾਬਰ ਕਿਆਂ ਹਾਰੇ, ਬਾਬੇ ਕਿਆਂ ਦੀ ਜਿੱਤ ਹੋਈ। ਸਮਾਂ ਲੰਘਦਾ ਗਿਆ ਇਧਰ ਬਾਬਰ ਵਿਚੋਂ ਜਹਾਂਗੀਰ ਦਾ ਪੋਤਰਾ ਔਰੰਗਜ਼ੇਬ ਦਿੱਲੀ ਦੇ ਤਖ਼ਤ 'ਤੇ ਬੈਠ ਗਿਆ। ਤੇ ਉਧਰ ਬਾਬੇ ਕਿਆਂ ਵਿਚੋਂ ਗੁਰੂ ਅਰਜਨ ਦੇਵ ਦਾ ਪੋਤਰਾ ਗੁਰੂ ਤੇਗ਼ ਬਹਾਦਰ ਆ ਗਿਆ। ਕਦੀ ਦੇਖੋ ਦਾਦੇ ਨਾਲ ਦਾਦੇ ਦੀ ਟੱਕਰ, ਪੋਤੇ ਨਾਲ ਪੋਤੇ ਦੀ ਟੱਕਰ, ਪੜਪੋਤੇ ਨਾਲ ਪੜਤੋਤੇ ਦੀ ਟੱਕਰ। ਉਧਰ ਜਹਾਂਗੀਰ ਦਾ ਪੋਤਾ ਔਰੰਗਜ਼ੇਬ ਆ ਗਿਆ। ਤੇ ਇਧਰ ਗੁਰੂ ਅਰਜਨ ਦੇਵ ਜੀ ਦੇ ਪੋਤੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਆ ਗਏ।

ਆਪ ਸਭ ਨੂੰ ਪਤਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਕ੍ਰਿਪਾਲੂ ਅਨੰਦਪੁਰ ਸਾਹਿਬ ਦੀ ਧਰਤੀ ਤੋਂ ਤੁਰੇ ਹਨ। ਲਾਲਾ ਦੌਲਤਰਾਏ ਦੇ ਸ਼ਬਦ ਕੰਨਾਂ ਵਿਚ ਗੂੰਜਦੇ ਹਨ। ਉਹਨਾਂ ਨੇ ਇਹ ਸ਼ਬਦ ਵਰਤੇ ਸਨ ਕਿ ਆਜ ਤੱਕ ਤੋਂ ਯੇ ਤੋ ਸੁਨਾ ਹੈ ਕਿ ਕਾਤਲ ਮਕਤੂਲ ਕੇ ਪਾਸ ਜਾਏ, ਯੇ ਨਹੀਂ ਸੁਨਾ ਕਿ ਮਕਤੂਲ ਕਾਤਲ ਕੇ ਪਾਸ ਜਾਏ। ਐਸਾ ਕਰਕੇ ਗੁਰੂ ਤੇਗ਼ ਬਹਾਦਰ ਜੀ ਨੇ ਉਲਟੀ ਗੰਗਾ ਬਹਾ ਦਿੱਤੀ। ਮੈਂ ਕਈ ਦਫਾ ਬੇਨਤੀ ਕਰਦਾ ਹੁੰਦਾ ਹਾਂ, ਹੇ ਸਿੱਖ ਜਗਤ! ਤੈਨੂੰ ਬਾਬੇ ਨੇ ਕੋਈ ਗੱਲ ਕਹਿਣ ਤੋਂ ਪਹਿਲਾਂ ਆਪਣੇ ਤਨ 'ਤੇ ਹੰਢਾ ਕੇ ਦੱਸੀ ਹੈ। ਜੋ ਤੈਨੂੰ ਸ਼ਬਦ ਕਹੇ ਸਨ ਕਿ

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥*

(ਅੰਗ ੭੫੭)

ਤੇ ਸੱਚ ਜਾਣੀ ਪਹਿਲਾਂ ਅੱਗ ਤੇ ਬੈਠ ਕੇ ਤੈਨੂੰ ਦਿਖਾਇਆ। ਗੁਰੂ ਤੇਗ਼ ਬਹਾਦਰ ਜੀ

ਦੇ ਸਾਹਮਣੇ ਤੇਗ਼ ਆਈ। ਹੇ ਮੇਰੇ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਤੇਰੇ ਪਰਿਵਾਰ ਦਾ ਕਰਜ਼ਾ ਸਿੱਖ ਕਦੀ ਨਹੀਂ ਉਤਾਰ ਸਕਣਗੇ। ਤੇਰਾ ਪੁੱਤਰ ਗੁਰੂ ਅਰਜਨ ਦੇਵ ਜੀ ਸ਼ਹੀਦ ਹਨ। ਪੁੱਤਰ ਦੇ ਪੋਤਰੇ ਗੁਰੂ ਤੇਗ਼ ਬਹਾਦਰ ਜੀ ਸ਼ਹੀਦ ਹਨ। ਤੇ ਤੇਗ਼ ਬਹਾਦਰ ਜੀ ਦੇ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਸ਼ਹੀਦ ਹਨ ਤੇ ਉਹਨਾਂ ਦੇ ਚਾਰੇ ਪੁੱਤਰ ਸ਼ਹੀਦ ਹਨ। ਗੁਰੂ ਰਾਮਦਾਸ ! ਤੇਰਾ ਕਰਜ਼ ਤਾਂ ਅਸੀਂ ਕਦੀ ਲਾਹ ਨਹੀਂ ਸਕਾਂਗੇ। ਉਧਰ ਔਰੰਗਜ਼ੇਬ ਹੈ, ਇਧਰ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਹਨ। ਕ੍ਰਿਪਾਲੂ ਦਾਤਾ ਜੀ ਨੇ ਔਰੰਗੇਜ਼ਬ ਨੂੰ ਮੁਖਾਤਬ ਕਰਕੇ ਇਹ ਸ਼ਬਦ ਕਹੇ ਹਨ। ਗੁਰੂ ਤੇਗ਼ ਬਹਾਦਰ ਦੇ ਸਾਹਮਣੇ ਤੇਗ਼ ਤਿਖੀ ਕੀਤੀ। ਅੱਜ ਬਾਬਾ ਜੀ ਪਿੰਜਰੇ ਵਿਚੋਂ ਨਿਕਲੇ ਹਨ। ਉਹਨਾਂ ਨੇ ਖੂਹੀ 'ਤੇ ਇਸ਼ਨਾਨ ਕੀਤਾ ਤੇ ਜਦੋਂ ਤੇਗ਼ ਤਿਖੀ ਕਰਦੇ ਹਨ ਤਾਂ ਉਹਨਾਂ ਕਿਹਾ ਸੱਜਣਾ, ਮੈਨੂੰ ਤੇਗ ਤਿਖੀ ਕਰਕੇ ਡਰਾ ਨਾ, ਮੇਰਾ ਨਾਮ ਤੇਗ਼ ਬਹਾਦਰ ਹੈ। ਸ਼ਬਦ ਕੀ ਸਨ- ਕਰਤਾਪੁਰ ਦੀ ਧਰਤੀ 'ਤੇ ਜਦੋਂ ਚੌਥਾ ਜੰਗ ਹੋਇਆ ਸੀ ਤਾਂ ਮੈਂ ਆਪਣੇ ਹੱਥ ਵਿਚ ਤੇਗ਼ ਪਕੜ ਕੇ ਦੁਸ਼ਮਣਾਂ ਦਾ ਟਾਕਰਾ ਕੀਤਾ ਸੀ। ਮੈਂ ਤੇਗ਼ ਚਲਾਉਣ ਵਿਚ ਵੀ ਬਹਾਦਰ ਹਾਂ। ਤੇ ਘਬਰਾਈਂ ਨਾ, ਮਾਯੂਸ ਨਾ ਹੋਈਂ ਕਿ ਕਿਤੇ ਮੈਂ ਡੋਲ ਨਾ ਜਾਵਾਂ। ਸੱਚ ਜਾਣੀ, ਮੈਂ ਤੇਗ਼ ਚਲਾਉਣ ਵਿਚ ਵੀ ਬਹਾਦਰ ਹਾਂ। ਅੱਜ ਮੈਂ ਗਰਦਨ ਲੈ ਕੇ ਆਇਆ ਹਾਂ। ਮੈਂ ਤੇਗ਼ ਖਾਣ ਵਿਚ ਵੀ ਬਹਾਦਰ ਹਾਂ। ਇਕੱਲਾ ਮੈਂ ਤੇਗ਼ ਚਲਾਉਂਦਾ ਨਹੀਂ, ਮੈਂ ਤੇਗ਼ ਖਾਣੀ ਵੀ ਜਾਣਦਾ ਹਾਂ। ਪਰ ਤੂੰ ਇਕ ਗੱਲ ਚੇਤੇ ਰੱਖੀਂ, ਇਸ ਤੇਗ਼ ਤੋਂ ਮੈਂ ਡਰਨ ਵਾਲਾ ਨਹੀਂ। ਗੁਰੂ ਤੇਗ਼ ਬਹਾਦਰ ਜੀ ਦੇ ਬਚਨ ਹਨ-

*ਮੈਂ ਹਾਂ ਤੇਗ ਤੇ ਕੱਢ ਲੈ ਤੇਗ ਤੂੰ ਵੀ, ਇਕ ਦੋ ਨਹੀਂ ਪਰਖ ਲੈ ਸੌ ਤੇਗ਼ਾਂ।*
*ਮੈਨੂੰ ਲਕਬ ਹੈ ਤੇਗ ਬਹਾਦਰੀ ਦਾ, ਮੇਰੇ ਸਾਹਵੇਂ ਨਹੀਂ ਸਕਦੀਆਂ ਹੋ ਤੇਗ਼ਾਂ।*
*ਮੈਂ ਤਾਂ ਜੰਮਦਿਆਂ ਤੇਗ਼ਾਂ ਦੀ ਛਾਂ ਮਾਣੀ, ਵੇਖ ਬਾਪੂ ਦੀਆਂ ਪਹਿਨੀਆਂ ਦੋ ਤੇਗ਼ਾਂ।*
*ਮੇਰੇ ਪਿਤਾ ਦੀ ਅਣਖ ਬਹਾਦਰੀ ਤੇ, ਰਿਹਾ ਪਰਖਦਾ ਤੇਰਾ ਪਿਉ ਤੇਗ਼ਾਂ।*
*ਹੁਣ ਵੀ ਵੇਖੀਂ ਆਉਂਦੇ ਭਵਿੱਖ ਦੇ ਅੰਦਰ, ਮੇਰੇ ਪੁੱਤਰ ਨੇ ਵਹਾਉਣੀਆ ਉਹ ਤੇਗ਼ਾਂ।*
*ਉਹਦੀ ਟੇਕ ਵਿਚੋਂ ਜਿਹੜੀ ਤੇਗ ਨਿਕਲੂ ਲੱਖਾਂ ਲੈਣਗੀਆਂ ਤੇਰੀਆਂ ਖੋਹ ਤੇਗ਼ਾਂ।*

ਅੱਜ ਲੱਖਾਂ ਤੇਗ਼ਾਂ ਚਮਕੌਰ ਦੀ ਗੜ੍ਹੀ ਨੇੜੇ ਆਉਣੀਆਂ ਹਨ। ਲੱਖਾਂ ਤੇਗ਼ਾਂ ਦਾ ਮੁਕਾਬਲਾ ਤੇਗ਼ ਬਹਾਦਰ ਦੇ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਕਰਨਾ ਹੈ। ਗੁਰੂ ਤੇਗ਼ ਬਹਾਦਰ ਜੀ ਸ਼ਹੀਦ ਹੋ ਗਏ। ਗੁਰੂ ਗੋਬਿੰਦ ਰਾਏ ਜੀ ਗੱਦੀ ਦੇ ਵਾਰਸ ਬਣੇ। ਤੇ ਉਥੇ ਮੇਰੇ ਬਾਬਾ ਜੀ ਨੇ ਬਾਬਰ ਦੇ ਸਿਰ ਉਤੇ ਠੀਕਰਾ ਭੰਨਦੇ ਹੋਏ ਸ਼ਬਦ ਵਰਤੇ-

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*

*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

ਬਾਬਰ ਦੀ ਜੈ ਜੈਕਾਰ ਨਹੀਂ, ਇਥੇ ਚੇਤੇ ਰਖਿਉ ਬਾਬਿਆਂ ਦੀ ਠੀਕਰੇ ਭੰਨਣ ਵਾਲਿਆਂ ਦੀ ਜੈ ਜੈਕਾਰ ਹੈ।

ਗੁਰੂ ਗੋਬਿੰਦ ਰਾਏ ਜੀ ਅਨੰਦਪੁਰ ਦੀ ਧਰਤੀ 'ਤੇ ਬਿਰਾਜਮਾਨ ਹਨ। ਕ੍ਰਿਪਾਲੂ ਦਾਤਾ ਜੀ ਨੇ ਪਿਤਾ ਦੀ ਨਗਰੀ ਅਨੰਦਪੁਰ ਸਾਹਿਬ ਵਿਚ ਰਣਜੀਤ ਨਗਾਰੇ ਵਜਾਏ ਹਨ। ਇਥੇ ਪਰਸ਼ਾਦੀ ਹਾਥੀ ਆਏ ਹਨ। ਇਥੇ ਹੋਲੇ ਤੇ ਮਹੱਲੇ ਕੱਢੇ ਗਏ ਹਨ। ਮੇਰੇ ਕ੍ਰਿਪਾਲੂ ਦਾਤਾ ਪਾਉਂਟਾ ਸਾਹਿਬ ਦੀ ਧਰਤੀ 'ਤੇ ਗਏ ਹਨ। ਪਹਿਲੀ ਜੰਗ ਭੰਗਾਣੀ ਦੀ ਲੜੀ ਹੈ। ਤੇ ਜਿਸ ਦਿਨ ਗੁਰੂ ਕਲਗੀ ਵਾਲੇ ਅੱਜ ਜੰਗ ਜਿੱਤ ਕੇ ਆਏ ਹਨ ਤਾਂ ਉਹਨਾਂ ਨੇ ਆਪਣੀ ਰਚਨਾ ਵਿਚ ਬਚਨ ਕਹੇ ਹਨ। ਕਿਉਂਕਿ ਅਸੀਂ ਲਾਲਾਂ ਦੀ ਸ਼ਹਾਦਤ ਦਾ ਜ਼ਿਕਰ ਕਰਨਾ ਹੈ। ਮਾਤਾ ਸੁੰਦਰੀ ਜੀ ਪਾਉਂਟਾ ਸਾਹਿਬ ਹਨ। ਕਲਗੀਧਰ ਜਿੱਤਦੇ ਪਏ ਹਨ। ਤੇ ਜਦੋਂ ਜਿੱਤ ਕੇ ਆਏ ਹਨ ਤਾਂ ਉਹਨਾਂ ਦੀ ਰਸਨਾਂ ਤੋਂ ਸ਼ਬਦ ਸਨ-

*ਭਈ ਜੀਤ ਮੇਰੀ ਕ੍ਰਿਪਾ ਕਾਲ ਤੇਰੀ॥*

ਜਦੋਂ ਜਿੱਤ ਕੇ ਘਰ ਆਏ ਹਨ ਤੇ ਆਉਂਦਿਆਂ ਨੂੰ ਖ਼ਬਰ ਮਿਲੀ ਹੈ ਕਿ ਹੇ ਕ੍ਰਿਪਾਲੂ ਦਾਤਾ ਜੀ! ਉਸ ਅਕਾਲ ਪੁਰਖ ਦੀ ਕ੍ਰਿਪਾ ਦਾ ਸਦਕਾ ਅੱਜ ਤੁਹਾਡੇ ਘਰ ਮਾਲਕ ਨੇ ਇਕ ਪੁੱਤਰ ਦੀ ਦਾਤ ਦਿੱਤੀ ਹੈ ਜਿੰਨ੍ਹਾਂ ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਣਾ ਹੈ। ਸਾਹਿਬ ਕ੍ਰਿਪਾਲੂ ਜੀ ਨੂੰ ਖ਼ਬਰ ਮਿਲੀ ਕਿ ਮਾਲਕ ਨੇ ਪੁੱਤਰ ਦੀ ਦਾਤ ਦਿੱਤੀ ਹੈ ਤਾਂ ਹੱਸ ਕੇ ਕਹਿਣ ਲੱਗੇ ਮੇਰੇ ਇਸ ਲਾਲ ਦਾ ਨਾਮ ਅਜੀਤ ਰਖਿਉ। ਅੱਜ ਮੈਂ ਜੰਗ ਜਿੱਤ ਕੇ ਆਇਆ ਹਾਂ, ਚੇਤੇ ਰਖਿਉ ਮੇਰੇ ਲਾਲ ਨੂੰ ਕਦੀ ਮੌਤ ਵੀ ਜਿੱਤ ਨਹੀਂ ਸਕੇਗੀ। ਮੌਤ ਨੂੰ ਵੀ ਖਿੜੇ ਮੱਥੇ ਕੱਲ ਨੂੰ ਇਹ ਪਰਵਾਨ ਕਰੇਗਾ। ਸਾਹਿਬ ਕ੍ਰਿਪਾਲੂ ਜੀ ਨੇ ਆਪਣੇ ਪੁੱਤਰ ਦਾ ਨਾਂ ਅਜੀਤ ਸਿੰਘ ਰੱਖਿਆ।

ਸਮੇਂ ਨੇ ਕਰਵਟ ਲਈ ਤੇ ਦਾਤਾ ਜੀ ਦੇ ਘਰ 1686 ਨੂੰ ਬਾਬਾ ਅਜੀਤ ਸਿੰਘ ਜੀ ਆਏ ਹਨ। 1690 ਨੂੰ ਬਾਬਾ ਜੁਝਾਰ ਸਿੰਘ ਜੀ ਦਾ ਜਨਮ ਹੋਇਆ। ਅਨੰਦਪੁਰ ਸਾਹਿਬ ਜੀ ਦੀ ਧਰਤੀ 'ਤੇ ਰੌਣਕਾਂ ਲੱਗ ਗਈਆਂ ਹਨ। ਪਰ ਬਦਕਿਸਮਤੀ ਜਿਸ ਤਿਲਕ ਦੀ ਖ਼ਾਤਰ, ਜਿਸ ਜੰਞੂ ਦੀ ਖ਼ਾਤਰ ਇਤਨੀ ਵੱਡੀ ਕੁਰਬਾਨੀ ਕੀਤੀ, ਅੱਜ ਉਹੀ ਪਹਾੜੀ ਰਾਜੇ ਅਨੰਦਪੁਰ ਨੂੰ ਘੇਰਾ ਪਾਈ ਬੈਠੇ ਹਨ। ਉਹਨਾਂ ਨੂੰ ਨਹੀਂ ਭਾਉਂਦੀ ਸੱਚ ਦੀ ਅਵਾਜ਼, ਉਹਨਾਂ ਨੂੰ ਨਹੀਂ ਭਾਉਦੀ ਗੁਰੂ ਗੋਬਿੰਦ ਸਿੰਘ ਦੇ ਨਗਾਰੇ ਦੀ ਅਵਾਜ਼। ਗੁਰੂ ਗ੍ਰੰਥ ਸਾਹਿਬ ਵਿਚੋਂ ਨਿਕਲਿਆ ਹੋਇਆ ਸੱਚ ਦਾ ਬੋਲ। ਉਹਨਾਂ ਨੇ ਅਨੰਦਪੁਰ ਸਾਹਿਬ ਜੀ ਦੀ ਧਰਤੀ ਨੂੰ ਘੇਰਾ ਪਾ ਲਿਆ

ਹੈ। ਇਧਰ ਔਰੰਗਜ਼ੇਬ ਨੂੰ ਕਹਿ ਦਿੱਤਾ ਹੈ, ਕਿਸੇ ਦਿਨ ਨੂੰ ਤੇਰੇ ਰਾਜ ਭਾਗ ਨੂੰ ਖ਼ਤਮ ਕਰ ਦੇਣਗੇ। 22 ਧਾਰ ਪਹਾੜੀ ਰਾਜੇ, ਸੂਬਾ ਲਾਹੌਰ ਸੂਬਾ ਸਰੰਹਦ, ਦਿੱਲੀ ਤੋਂ ਆਈ ਹੋਈ ਸ਼ਾਹੀ ਫੌਜ ਨੇ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਘੇਰਾ ਪਾ ਲਿਆ। ਗੁਰੂ ਕੇ ਸਿੱਖੋ! ਕਦੀ ਉਸ ਵੇਲੇ ਨੂੰ ਤੱਕੋ, ਨਾ ਕੋਈ ਬਾਹਰੋਂ ਅੰਨ ਆ ਸਕਦਾ ਹੈ, ਨਾ ਕੋਈ ਪਾਣੀ ਦਾ ਪ੍ਰਬੰਧ ਹੈ। ਸਮਾਂ ਨਿਕਲਿਆ ਪਰ ਮੇਰੇ ਕਲਗੀਆਂ ਵਾਲੇ ਸੱਚੇ ਪਾਤਿਸ਼ਾਹ ਅਕਾਲ ਦਾ ਸ਼ੁਕਰ ਕਰਦੇ ਹੋਏ, ਰੱਬ ਦੇ ਭਾਣੇ ਨੂੰ ਖਿੜੇ ਮੱਥੇ ਪ੍ਰਵਾਨ ਕਰਦਿਆਂ ਮਾਲਕ ਦੀ ਰਜ਼ਾ ਵਿਚ ਟਿਕੇ ਰਹੇ ਹਨ। ਇਤਨੀ ਕੁ ਭੁੱਖ ਆਣ ਪਈ ਕਿ ਜਿਹੜਾ ਪਰਸਾਦੀ ਹਾਥੀ ਕਲਗੀਧਰ ਦੇ ਸੀਸ ਉੱਤੇ ਚੌਰ ਕਰਦਾ ਸੀ। ਜਿਹੜਾ ਹਾਥੀ ਮੇਰੇ ਕਲਗੀ ਵਾਲੇ ਦੇ ਤੀਰ ਚੁੱਕ ਕੇ ਲਿਆਉਂਦਾ ਸੀ। ਜਿਹੜਾ ਹਾਥੀ ਮੇਰੇ ਕਲਗੀ ਵਾਲੇ ਦੇ ਚਰਨਾਂ ਨੂੰ ਆਪਣੀ ਸੁੰਡ ਵਿਚ ਨਿਰਮਲ ਜਲ ਪਾ ਕੇ ਧੋਂਦਾ ਸੀ, ਭੁੱਖ ਦਾ ਮਾਰਿਆ ਅੱਜ ਉਹ ਪਰਸਾਦੀ ਹਾਥੀ ਕਲਗੀਆਂ ਵਾਲੇ ਦੇ ਨੇਤਰਾਂ ਦੇ ਸਾਹਮਣੇ ਤੜਫ ਤੜਫ ਕੇ ਮਰ ਗਿਆ। ਇਧਰ ਸ਼ਾਹੀ ਫੌਜ, ਪਹਾੜੀ ਰਾਜੇ ਜਿਤਨੇ ਵੀ ਇਹ ਲਾਹੌਰ ਦਾ ਸੂਬਾ, ਸਰਹੰਦ ਦਾ ਸੂਬਾ, ਇਹਨਾਂ ਦੇ ਮਨ ਵਿਚ ਸੀ ਕਿ ਥੋੜੇ ਦਿਨਾਂ ਨੂੰ ਇਹਨਾਂ ਅਨੰਦਪੁਰ ਛੱਡ ਦੇਣਾ ਹੈ ਭੁੱਖ ਦੇ ਦੁੱਖੋਂ, ਪਰ ਇਹਨਾਂ ਨੂੰ ਪਤਾ ਨਹੀਂ ਸੀ, ਕਿ ਭੁੱਖ ਦੇ ਦੁੱਖੋਂ ਨਹੀਂ, ਜਿਹੜੇ ਰੋਜ਼ ਅੰਮ੍ਰਿਤ ਵੇਲੇ ਇਹ ਬਾਣੀ ਪੜ੍ਹਦੇ ਹਨ-

*ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥*

(ਜਪੁਜੀ ਸਾਹਿਬ)

ਉਹ ਭੁੱਖ ਦੇ ਦੁੱਖੋਂ ਕਦੀ ਕਿਲ੍ਹਾ ਛੱਡਣਗੇ ਨਹੀਂ। ਜਿਹੜੇ ਇਹ ਪੜ੍ਹਦੇ ਹਨ ਕਿ-

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*

(ਅੰਗ ੭੫੭)

ਕੀ ਉਸ ਕਲਗੀ ਵਾਲੇ ਨੇ ਭੁੱਖ ਦੇ ਦੁੱਖੋਂ ਅਨੰਦਪੁਰ ਛੱਡਣਾ ਸੀ? ਕਹਿੰਦੇ ਹਨ ਫਿਰ ਇਹਨਾਂ ਇਕ ਤਰਕੀਬ ਸੋਚੀ। ਕਿ ਗੁਰੂ ਗੋਬਿੰਦ ਸਿੰਘ ਕੋਲ ਜਾਈਏ ਤੇ ਉਹਨਾਂ ਕੋਲ ਕਸਮ ਖਾ ਕੇ ਕਹਿੰਦੇ ਹਾਂ ਕਿ ਤੁਸੀਂ ਅਨੰਦਪੁਰ ਸਾਹਿਬ ਦੀ ਧਰਤੀ ਨੂੰ ਛੱਡ ਦਿਉ। ਜਿਥੇ ਮਰਜ਼ੀ ਚੱਲੇ ਜਾਉ। ਸਾਡੀ ਵੀ ਰਹਿ ਜਾਏਗੀ, ਅਸੀਂ ਤੁਹਾਨੂੰ ਕੁਛ ਨਹੀਂ ਕਹਾਂਗੇ। ਕਈ ਸਿੱਖ ਉਥੇ ਉਤਵਾਲੇ ਹੋਏ ਹਨ। ਮੇਰੇ ਕਲਗੀ ਵਾਲੇ ਨੇ ਸਿੱਖਾਂ ਨੂੰ ਟਿਕਣ ਲਈ ਕਿਹਾ। ਸਿੱਖ ਕਹਿਣ ਲੱਗੇ ਮਹਾਰਾਜ! ਉਹਨਾਂ ਦੀ ਗੱਲ 'ਤੇ ਭਰੋਸਾ ਤਾਂ ਕਰੋ, ਉਹ ਵਿਸ਼ਵਾਸ ਦਵਾਂਦੇ ਪਏ ਹਨ ਤੇ ਆਪਾਂ ਉਹਨਾਂ ਦੀ ਗੱਲ 'ਤੇ ਭਰੋਸਾ ਕਰਕੇ ਅਨੰਦਪੁਰ ਛੱਡ ਦੇਈਏ। ਸਾਹਿਬ ਕਹਿੰਦੇ ਹਨ ਕਿ ਸੱਚ ਜਾਣਿਉ, ਮੈਨੂੰ ਉਹਨਾਂ ਦੀ ਗੱਲ 'ਤੇ ਕੋਈ ਭਰੋਸਾ ਨਹੀਂ। ਸਾਹਿਬ ਸੱਚੀ ਸਰਕਾਰ ਗੁਰੂ ਕਲਗੀਧਰ ਜੀ ਦੇ ਸਾਹਮਣੇ ਕਸਮਾਂ ਖਾਧੀਆਂ। ਸਾਹਿਬ ਨੇ ਕਿਹਾ ਭਰੋਸਾ ਨਹੀਂ। ਪਰ

ਜੇ ਤੁਸੀਂ ਰੱਬ 'ਤੇ ਵਿਸ਼ਵਾਸ ਕਰਕੇ ਕੁਰਾਨ ਦੀ ਕਸਮ ਖਾਂਦੇ ਹੋ ਤਾਂ ਸਿੱਖ ਕਿਲ੍ਹਾ ਛੱਡ ਦੇਣਗੇ।

ਅੱਜ ਗੁਰੂ ਕੇ ਸਿੱਖੋ! ਪੋਹ ਦੀ ਕਕਰੀਲੀ ਰਾਤ ਹੈ, ਸੰਨ 1704 ਹੈ। ਅੱਜ ਬਾਪੂ ਨੇ ਜਿਹੜੀ ਨਗਰੀ ਵਸਾਈ ਸੀ, ਮਾਖੋਵਾਲ ਦੀ ਧਰਤੀ ਸੀ, ਪਹਿਲਾ ਨਾਮ ਰੱਖਿਆ ਸੀ ਚੱਕ ਨਾਨਕੀ। ਪਰਤ ਕੇ ਨਾਮ ਰੱਖਿਆ ਸੀ ਅਨੰਦਪੁਰੀ, ਅੱਜ ਕ੍ਰਿਪਾਲੂ ਦਾਤੇ ਨੇ ਸ਼ਾਮ ਦੇ ਵੇਲੇ ਅਨੰਦਪੁਰ ਦੇ ਵਿਚੋਂ ਨਿਕਲਣਾ ਸੀ। ਸ਼ਾਮ ਦਾ ਵੇਲਾ ਹੈ। ਹਜ਼ੂਰ ਨੇ ਤਰਤੀਬ ਕੀ ਬਣਾਈ ਹੈ। ਅਵਾਜ਼ ਦਿੱਤੀ ਭਾਈ ਦਇਆ ਸਿੰਘ, ਪਿਆਰੇ ਭਾਈ ਧਰਮ ਸਿੰਘ ਜੀ, ਤੁਸੀਂ ਕਾਫ਼ਲੇ ਦੇ ਅੱਗੇ ਚਲੋਗੇ। ਸੈਂਕੜੇ ਦੀ ਤਦਾਦ ਵਿਚ ਸਿੱਖ ਅਨੰਦਪੁਰ ਤੋਂ ਨਿਕਲੇ ਹਨ। ਤੁਹਾਡੀ ਅਗਵਾਈ ਵਿਚ ਕੁਝ ਸਿੰਘ ਹੋਣਗੇ। ਵਿਚਕਾਰ ਮਾਤਾ ਗੁਜਰੀ ਹੋਵੇਗੀ। ਆਪਣੇ ਸੀਨੇ ਨਾਲ ਜ਼ੋਰਾਵਾਰ ਤੇ ਫਤਿਹ ਸਿੰਘ ਨੂੰ ਆਪਣੇ ਘੋੜੇ ਦੇ ਅੱਗੇ ਬਿਠਾ ਕੇ ਚੱਲੇਗੀ। ਵਿਚਕਾਰ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਹੋਣਗੇ। ਮਾਤਾ ਸਾਹਿਬ ਕੌਰ ਜੀ ਹੋਣਗੇ। ਇਹਨਾਂ ਡੋਲਿਆਂ ਦੇ ਨਾਲ, ਗੁਰੂ ਕੀਆਂ ਸੁਪਤਨੀਆਂ ਦੇ ਨਾਲ ਭਾਈ ਮਨੀ ਸਿੰਘ ਹੋਣਗੇ। ਤੇ ਪਿੱਛੇ ਗੁਰੂ ਕਲਗੀ ਵਾਲੇ ਹੋਣਗੇ। ਕਾਫ਼ਲੇ ਦੇ ਪਿੱਛੇ ਚੱਲਣਗੇ ਭਾਈ ਉਦੇ ਸਿੰਘ ਤੇ ਭਾਈ ਮਨੀ ਸਿੰਘ ਜੀ ਦੇ ਪੁੱਤਰ ਤੇ ਉਹਨਾਂ ਦੇ ਨਾਲ ਚੱਲਣਗੇ ਸਾਡੇ ਵੱਡੇ ਪੁੱਤਰ ਬਾਬਾ ਅਜੀਤ ਸਿੰਘ ਜੀ।

ਮੈਂ ਕਹਿੰਦਾ ਹਾਂ ਕਿ ਅਨੰਦਪੁਰ ਤੋਂ ਚੱਲਦਿਆਂ ਮੇਰੇ ਗੁਰੂ ਨੇ ਪੁੱਤਰ ਪਿੱਛੇ ਕਿਉਂ ਰੱਖਿਆ ਹੈ। ਅਨੰਦਪੁਰ ਛੱਡਣ ਸਮੇਂ ਹਮਲਾ ਅੱਗੋਂ ਨਹੀਂ ਹੋਣਾ, ਹਮਲਾ ਪਿੱਛੋਂ ਹੋਣਾ ਸੀ। ਤੇ ਕਲਗੀ ਵਾਲੇ ਦਾ ਮਨਸ਼ਾ ਇਹ ਹੈ ਕਿ ਜੇ ਪਿੱਛੋਂ ਹਮਲਾ ਹੋਵੇ ਤਾਂ ਇਹ ਨਾ ਲੋਕੀਂ ਕਹਿਣ ਕਿ ਆਪਣਾ ਪੁੱਤਰ ਬਚਾ ਕੇ ਲੈ ਗਿਆ। ਕਹਿਣ ਲੱਗੇ ਬੇਟਾ ਅਜੀਤ ਸਿੰਘ, ਜੇ ਪਿਛੋਂ ਹਮਲਾ ਹੋਵੇ ਤਾਂ ਪੁਰਜ਼ਾ ਪੁਰਜ਼ਾ ਕੱਟ ਮਰਨਾ, ਪਿੱਛੋਂ ਰਖਵਾਲੀ ਕਰਨਾ ਤੁਹਾਡਾ ਫ਼ਰਜ਼ ਹੈ। ਪਿੱਛੇ ਬਾਬਾ ਅਜੀਤ ਸਿੰਘ ਤੇ ਭਾਈ ਉਦੇ ਸਿੰਘ ਲਗਾਏ ਹਨ। ਅਨੰਦਪੁਰ ਤੁਰਨ ਤੋਂ ਪਹਿਲਾਂ ਗੁਰਬਖ਼ਸ਼ ਉਦਾਸੀ ਨੂੰ ਕ੍ਰਿਪਾਲੂ ਦਾਤਾ ਜੀ ਨੇ ਕੋਲ ਬੁਲਾਇਆ। ਤੇ ਅਨੰਦਪੁਰ ਤੋਂ ਨਿਕਲਣ ਤੋਂ ਪਹਿਲਾਂ ਗੁਰਬਖ਼ਸ਼ ਉਦਾਸੀ ਨੂੰ ਕਿਹਾ ਸੀ ਕਿ ਆਪਣੇ ਕੇਸਾਂ ਵਿਚੋਂ ਝਾਤੀ ਮਾਰੀਂ ਤੇ ਸੱਚ ਜਾਣੀ, ਤੈਨੂੰ ਗੁਰੂ ਦਾ ਰੂਪ ਚੇਤੇ ਆਵੇਗਾ। ਗੁਰੂ ਨੇ ਹਦਾਇਤ ਕਰਕੇ ਗੁਰਬਖ਼ਸ਼ ਉਦਾਸੀ ਨੂੰ ਉਥੇ ਛੱਡਿਆ। ਆਪ ਅਨੰਦਪੁਰ ਤੋਂ ਨਿਕਲੇ ਹਨ।

ਚੋਜੀ ਪ੍ਰੀਤਮ ਅੱਜ ਚਾਰ ਪੁੱਤਰਾਂ ਨੂੰ ਲੈ ਕੇ ਤੁਰਿਆ। ਦੋ ਮਹਿਲ ਉਹਦੇ ਨਾਲ ਹਨ। ਬੁਢੜੀ ਮਾਤਾ ਗੁਜਰੀ ਨਾਲ ਹੈ। ਪੰਜ ਪਿਆਰੇ ਨਾਲ ਹਨ। ਮਰਜੀਵੜੇ ਸਿੱਖ ਨਾਲ ਹਨ। ਤੇ ਇੰਝ ਨਜ਼ਰ ਆਉਂਦਾ ਹੈ ਕਿ ਜਿਹੜਾ ਕਾਫ਼ਲਾ ਅੱਜ ਅਨੰਦਪੁਰ ਤੋਂ ਨਿਕਲਿਆ ਹੈ, ਆਹਿਸਤਾ ਆਹਿਸਤਾ ਇਸਨੇ ਖਿੰਡ ਜਾਣਾ ਹੈ। ਜਿਥੇ ਜਿਥੇ ਸਮਾਂ ਆਉਣਾ ਹੈ, ਉਥੇ ਉਥੇ ਸ਼ਹਾਦਤਾਂ ਦਾ ਜਾਮ ਪੀਣਾ ਹੈ। ਅਨੰਦਪੁਰ ਸਾਹਿਬ ਤੋਂ ਰਾਤ ਨੂੰ ਨਿਕਲੇ ਹਨ। ਹਜ਼ੂਰ

ਕ੍ਰਿਪਾਲੂ ਸਾਹਿਬ ਜੀ ਅਨੰਦਪੁਰ ਦੀ ਧਰਤੀ ਤੋਂ ਕੀਰਤਪੁਰ ਆਏ ਹਨ। ਬਾਬਾ ਸੂਰਜ ਮੱਲ ਦੀ ਸੰਤਾਨ ਵਿਚੋਂ ਉਹਨਾਂ ਦੇ ਪੋਤੇ ਮਿਲੇ ਹਨ। ਆਪਣੇ ਵਲੋਂ ਉਹਨਾਂ ਨੂੰ ਅਸੀਸਾਂ ਦਿੱਤੀਆਂ ਹਨ ਤੇ ਕ੍ਰਿਪਾਲੂ ਦਾਤਾ ਜੀ ਆਪਣੇ ਬਜ਼ੁਰਗਾਂ ਦੀ ਧਰਤੀ ਕੀਰਤਪੁਰ ਸਾਹਿਬ ਨੂੰ ਮੱਥਾ ਟੇਕ ਕੇ ਅੱਗੇ ਚੱਲ ਪਏ ਹਨ। ਕਸਮਾਂ ਚੁੱਕਣ ਵਾਲੇ ਲੋਕ ਕਹਿੰਦੇ ਹਨ ਕਿ ਅੱਜ ਗੁਰੂ ਗੋਬਿੰਦ ਸਿੰਘ ਦਾ ਪਰਿਵਾਰ ਜਾਂਦਾ ਪਿਆ ਹੈ। ਅੱਜ ਤਾਂ ਘੇਰ ਲਉ। ਅੱਗੇ ਤਾਂ ਕਿਲ੍ਹਿਆਂ ਵਿਚ ਸਨ, ਪਰ ਹੁਣ ਮੈਦਾਨ ਵਿਚ ਆ ਉਤਰੇ ਹਨ। ਹੁਣ ਘੇਰ ਕੇ ਗੁਰੂ ਕਲਗੀਧਰ ਦੇ ਪਰਿਵਾਰ ਨੂੰ ਤੇ ਇਹਦੇ ਸਿੱਖਾਂ ਨੂੰ ਖ਼ਤਮ ਕੀਤਾ ਜਾਏ।

ਜਦੋਂ ਹਜ਼ੂਰ ਕੀਰਤਪੁਰ ਟੱਪੇ ਹਨ ਤੇ ਸਰਸਾ ਦੇ ਕਿਨਾਰੇ ਅਜੇ ਆਉਣਾ ਹੈ। ਇਧਰੋਂ ਰਾਤ ਲੰਘਿਆਂ ਪ੍ਰਭਾਤ ਵੇਲਾ ਹੋਣ ਲੱਗਾ ਹੈ। ਅੰਮ੍ਰਿਤ ਵੇਲਾ ਹੋਇਆ। ਦੇਖੋ ਰੱਬ ਦੀ ਖੇਡ! ਪਿੱਛੋਂ ਟਿੱਡੀ ਦਲ ਚੜ੍ਹ ਕੇ ਆ ਰਿਹਾ ਹੈ, ਫ਼ੌਜਾਂ ਚੜ੍ਹ ਕੇ ਆ ਰਹੀਆਂ ਹਨ। ਅੱਗੋਂ ਸਰਸਾ ਨਦੀ ਮੂੰਹ ਅੱਡ ਨਾਗਿਨ ਖਲੋਤੀ ਹੈ। ਮੀਂਹ ਦੇ ਪਾਣੀ ਨਾਲ ਉਹਦੇ ਵਿਚ ਹੜ੍ਹ ਆਇਆ ਹੈ। ਉਤੇ ਅਸਮਾਨ ਤੋਂ ਮੀਂਹ ਪਿਆ ਪੈਂਦਾ ਹੈ। ਮੈਂ ਕਿਹਾ ਦਾਤਾ ਜੀ! ਇਹਨਾਂ ਦਿਨਾਂ ਵਿਚ ਜਿਹੜਾ ਤੂੰ ਰੱਬ ਦਾ ਭਾਣਾ ਮੰਨਿਆ ਹੈ, ਅਸਲ ਵਿਚ ਸਿੱਖ ਨੂੰ ਦੱਸ ਕੇ ਗਿਆ ਸੀ, ਕਿ ਜੇ ਇੰਨਾ ਕੁਝ ਵੀ ਵਾਪਰ ਜਾਏ, ਅਕਾਲ ਦਾ ਪੱਲਾ ਕਦੀ ਨਾ ਛੱਡੀਂ। ਗੁਰੂ ਗੋਬਿੰਦ ਸਿੰਘ ਜੀ ਨੇ ਅਵਾਜ਼ ਦਿੱਤੀ ਬੇਟਾ! ਅਜੀਤ ਸਿੰਘ ਹਜ਼ੂਰ ਦੇ ਸਾਹਮਣੇ ਆਏ। ਪਿਤਾ ਜੀ ਹੁਕਮ! ਤੁਸੀਂ ਇਕ ਕੰਮ ਕਰਨਾ। ਅਸੀਂ ਕਾਫ਼ਲੇ ਦੇ ਸਮੇਤ ਇਥੇ ਆਸਾ ਦੀ ਵਾਰ ਦਾ ਕੀਰਤਨ ਕਰਾਂਗੇ। ਇਥੇ ਦੀਵਾਨ ਸੱਜਣਗੇ, ਕਿਉਂਕਿ ਪਿੱਛੋਂ ਅਵਾਜ਼ ਆਈ ਹੈ ਕਿ ਪਿੱਛੇ ਦੁਸ਼ਮਣ ਆਇਆ ਹੈ। ਕਹਿਣ ਲੱਗੇ ਚੇਤੇ ਰਖਿਉ, ਸਿੱਖ ਦੀ ਪੂੰਜੀ ਅੰਮ੍ਰਿਤ ਵੇਲਾ ਨਾਮ ਸਿਮਰਨ ਹੈ। ਜਿਸ ਦਿਨ ਸਿੱਖ ਦੀ ਪੂੰਜੀ ਬਾਣੀ ਚੱਲੀ ਗਈ ਤਾਂ ਇਸਨੂੰ ਦੁਸ਼ਮਣ ਜਿਥੇ ਮਰਜ਼ੀ ਘੇਰ ਕੇ ਖ਼ਤਮ ਕਰ ਦੇਵੇ। ਇਹਨੂੰ ਰੱਬ ਦੀ ਪ੍ਰਾਪਤੀ ਨਹੀਂ ਹੋਏਗੀ।

ਅੰਮ੍ਰਿਤ ਵੇਲਾ ਹੋਇਆ। ਆਸਾ ਦੀ ਵਾਰ ਦਾ ਕੀਰਤਨ ਅਰੰਭ ਹੋ ਗਿਆ। ਉਧਰ ਪਿੱਛੇ ਦੁਸ਼ਮਣ ਤੇ ਅੱਗੇ ਸਰਸਾ ਨਦੀ ਤਾਂ ਦੋ ਬੱਚੇ ਬਾਬਾ ਜ਼ੋਰਾਵਾਰ ਸਿੰਘ, ਬਾਬਾ ਫਤਿਹ ਸਿੰਘ, ਦਾਦੀ ਮਾਤਾ ਗੁਜਰੀ ਜੀ ਦੇ ਨਾਲ ਬੈਠ ਕੇ ਕੀਰਤਨ ਸੁਣਿਆ। ਗੁਰੂ ਕਲਗੀਧਰ ਵਾਲੇ ਨੇ ਅੱਜ ਆਪ ਕੀਰਤਨ ਕੀਤਾ। ਉਧਰ ਬਾਬਾ ਅਜੀਤ ਸਿੰਘ ਤੇ ਭਾਈ ਉਦੇ ਸਿੰਘ ਦੁਸ਼ਮਣ ਦਾ ਟਾਕਰਾ ਕਰਦੇ ਰਹੇ। ਦੀਵਾਨ ਦੀ ਸਮਾਪਤੀ ਤੋਂ ਬਾਅਦ ਅੱਜ ਸੰਸਾਰ ਦਾ ਅਨੋਖਾ ਇਕ ਯੋਧਾ ਜਿਹਦੇ ਪਰਿਵਾਰ ਦਾ ਵਿਛੋੜਾ ਪੈਣ ਲੱਗਾ ਹੈ। ਮਾਂ, ਪੁੱਤਰ, ਮਹਿਲ ਸਾਰੇ ਸਰਸਾ ਦੇ ਕਿਨਾਰੇ ਖੜੇ ਹਨ। ਜਦੋਂ ਪਾਰ ਕਰਨ ਲੱਗੇ ਸਰਸਾ ਨੂੰ ਤਾਂ ਇਹਦੇ ਵਿਚ ਕਈ ਸਿੱਖ ਪਾਣੀ ਦੇ ਬਹਾਵ ਵਿਚ ਰੁੜ ਗਏ। ਕੀਮਤੀ ਵਿਦਿਆ ਦੇ ਗ੍ਰੰਥ ਪਾਣੀ ਰੋੜ ਕੇ ਲੈ ਗਿਆ। ਇਤਨਾ ਤੇਜ਼ ਪਾਣੀ ਸੀ। ਮੇਰੇ ਕਲਗੀ ਵਾਲੇ ਨੇ ਪਰਿਵਾਰ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ। ਉਧਰ

ਦੁਸ਼ਮਣ ਚੜ੍ਹ ਕੇ ਉੱਤੇ ਆ ਗਿਆ। ਬਾਬਾ ਅਜੀਤ ਸਿੰਘ ਨੇ ਮੁਕਾਬਲਾ ਕੀਤਾ। ਤੇ ਭਾਈ ਉਦੇ ਸਿੰਘ ਨੇ ਇਸ ਦੀ ਰੱਖਿਆ ਕਰਦਿਆਂ ਸ਼ਹਾਦਤ ਦਾ ਜਾਮ ਸਰਸਾ ਦੇ ਕਿਨਾਰੇ 'ਤੇ ਪੀਤਾ ਸੀ। ਬਾਬਾ ਉਦੇ ਸਿੰਘ ਸ਼ਹੀਦ ਹੋ ਗਏ, ਪਰ ਗੁਰੂ ਕੇ ਦੀਵਾਨ ਨੂੰ ਆਂਚ ਨਹੀਂ ਆਉਣ ਦਿੱਤੀ। ਬਾਬਾ ਅਜੀਤ ਸਿੰਘ ਮੁੜ ਆਏ। ਹਜ਼ੂਰ ਨੇ ਸਰਸਾ ਪਾਰ ਕੀਤੀ ਹੈ। ਅਜੀਤ ਤੇ ਜੁਝਾਰ ਪਿਤਾ ਦੇ ਖੱਬੇ ਸੱਜੇ ਹੋ ਗਏ ਹਨ। ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਨਾਲ ਚੱਲੇ ਹਨ। ਸਰਸਾ ਪਾਰ ਕੀਤੀ। ਇਸ ਚੰਦਰੀ ਸਰਸਾ ਨੇ ਮੇਰੇ ਗੁਰੂ ਦੇ ਲਾਲਾਂ ਨੂੰ ਵਿਛੋੜਿਆ। ਮਾਂ ਗੁਜਰੀ ਪੋਤਰਿਆਂ ਨੂੰ ਲੈ ਕੇ ਇਕ ਪਾਸੇ ਚੱਲੀ ਗਈ। ਮਾਤਾ ਸੁੰਦਰੀ, ਮਾਤਾ ਸਾਹਿਬ ਕੌਰ ਜੀ, ਭਾਈ ਮਨੀ ਸਿੰਘ ਜੀ ਦੇ ਨਾਲ ਚੱਲੇ ਗਏ। ਤੇ ਕਲਗੀਵਾਲਾ ਚੋਜੀ ਪ੍ਰੀਤਮ ਅੱਜ ਉਹਨਾਂ ਮਰਜੀਵੜਿਆਂ ਨੂੰ, ਆਪਣੇ ਲਾਲਾਂ ਨੂੰ ਤੇ ਪੰਜਾਂ ਪਿਆਰਿਆਂ ਨੂੰ ਸੀਨੇ ਨਾਲ ਲਾ ਕੇ ਚਮਕੌਰ ਦੀ ਗੜ੍ਹੀ ਵਾਲੇ ਪਾਸੇ ਤੁਰਨ ਲੱਗਾ ਹੈ। ਸਰਸਾ ਪਾਰ ਕੀਤੀ। ਰੋਪੜ ਹਜ਼ੂਰ ਨਾਲ ਕੁਝ ਝਪਟਾਂ ਹੋਈਆਂ ਹਨ। ਅੱਗੇ ਨਿਕਲ ਗਏ ਤੇ ਬੂਰ ਮਾਜਰੇ ਟਿਕੇ।

ਗੁਰੂ ਕੇ ਸਿੱਖੋ! 21 ਦਸੰਬਰ ਸੰਨ 1704 ਸ਼ਾਮ ਪੈ ਗਈ ਹੈ। ਕਲਗੀ ਵਾਲੇ ਨੇ ਸਭ ਕੁਝ ਅਨੰਦਪੁਰ, ਛੋਟੇ ਪੁੱਤਰ, ਸਭ ਕੁਝ ਵਿਛੋੜ ਕੇ ਅੱਜ ਚਮਕੌਰ ਦੀ ਗੜ੍ਹੀ ਵੱਲ ਪੈਰ ਵਧਾਇਆ ਹੈ। ਚਮਕੌਰ ਦੀ ਗੜ੍ਹੀ ਦੇ ਨੇੜੇ ਗਏ। ਇਥੇ ਦੇਖੋ, ਇਹ ਦੋ ਭਰਾਵਾਂ ਦੀ ਗੜ੍ਹੀ ਸੀ। ਭਾਵੇਂ ਤਵਾਰੀਖ਼ ਵਾਲਿਆਂ ਨੇ ਬੜੇ ਸ਼ਬਦ ਹੋਰ ਤਰ੍ਹਾਂ ਲਿਖੇ ਹਨ। ਇਕ ਦਾ ਨਾਮ ਸੀ ਭਾਈ ਗਰੀਬੂ, ਇਕ ਦਾ ਨਾਮ ਸੀ ਬੁਧੀ ਚੰਦ ਰਾਵਤ। ਜਦੋਂ ਹਜ਼ੂਰ ਚਮਕੌਰ ਦੀ ਗੜ੍ਹੀ ਵਿਚ ਆਏ ਹਨ। ਉਥੇ ਕ੍ਰਿਪਾਲੂ ਸਤਿਗੁਰੂ ਦੇ ਚਰਨਾਂ ਵਿਚ ਬੁਧੀ ਚੰਦ ਰਾਵਤ ਕਹਿੰਦੇ ਹਨ ਆਪ ਪਹੁੰਚਿਆ ਸੀ। ਇਸਨੇ ਹੱਥ ਜੋੜ ਕੇ ਕਿਹਾ, ਦਾਤਾ! ਤੂੰ ਸਾਡੀ ਖ਼ਾਤਰ ਸਭ ਕੁਝ ਕੁਰਬਾਨ ਕਰਨ 'ਤੇ ਤੁਲਿਆ ਹੈਂ। ਅਸੀਂ ਤੇਰੀ ਕੀ ਸੇਵਾ ਕਰ ਸਕਦੇ ਹਾਂ। ਇਕ ਮੇਰੀ ਕੱਚੀ ਗੜ੍ਹੀ ਹੈ। ਜੇ ਰੈਣ ਬਸੇਰਾ ਕਰਨਾ ਹੈ ਤਾਂ ਉਸ ਕੱਚੀ ਗੜ੍ਹੀ ਵਿਚ ਕਰ ਲਉ। ਸਾਹਿਬ ਕ੍ਰਿਪਾਲੂ ਜੀ ਉਸ ਵੇਲੇ ਕੱਚੀ ਗੜ੍ਹੀ ਵਿਚ ਪ੍ਰਵੇਸ਼ ਕਰਦੇ ਹਨ। 21 ਦਸੰਬਰ ਦੀ ਰਾਤ ਸੰਨ 1700 ਸ਼ਾਮ ਨੂੰ ਕ੍ਰਿਪਾਲੂ ਦਾਤਾ ਜੀ ਨੇ ਅੰਦਰ ਪ੍ਰਵੇਸ਼ ਕੀਤਾ ਹੈ। ਜਦੋਂ ਪ੍ਰਵੇਸ਼ ਕੀਤਾ ਤਾਂ ਗੜ੍ਹੀ ਨੂੰ ਦੇਖ ਕੇ ਮੁਸਕਰਾਏ ਹਨ। ਪਿਆਰੇ ਭਾਈ ਦਇਆ ਸਿੰਘ ਨੇ ਪੁੱਛਿਆ ਦਾਤਾ! ਇਹ ਮੁਸਕਾਰਟ ਕੈਸੀ। ਹਜ਼ੂਰ ਨੇ ਆਪਣੇ ਕਮਰਕੱਸੇ ਵਿਚੋਂ ਖੰਜਰ ਕੱਢਿਆ। ਉਸ ਗੜ੍ਹੀ ਦੀ ਦੀਵਾਰ ਨਾਲ ਲੱਗੀ ਮਿੱਟੀ ਤੋੜੀ ਤੇ ਇਕ ਦਮ ਤੇਜ਼ ਹਵਾ ਵਿਚ ਉਸ ਮਿੱਟੀ ਨੂੰ ਉਡਾ ਦਿੱਤਾ। ਪਿਆਰੇ ਭਾਈ ਦਇਆ ਸਿੰਘ ਨੇ ਪੁੱਛਿਆ, ਇਹ ਮਾਜਰਾ ਕੀ ਹੈ? ਹੱਸ ਕੇ ਕਹਿਣ ਲੱਗੇ, ਦਇਆ ਸਿੰਘ, ਇਸ ਗੜ੍ਹੀ ਦੇ ਸਾਹਮਣੇ ਹਕੂਮਤਾਂ ਵਾਲਿਆਂ ਦੇ ਕਿੱਲੇ ਝੁਕ ਜਾਣਗੇ। ਮਹਾਰਾਜ! ਇਸ ਦੀ ਮਿੱਟੀ ਤੁਸੀਂ ਉਡਾਈ ਕਿਉਂ ਹੈ? ਕਹਿਣ ਲੱਗੇ ਮੈਂ ਬਸ ਇਸ ਗੜ੍ਹੀ ਦੀ ਇੰਤਜ਼ਾਰ ਸੀ, ਜਿਥੇ ਮੈਂ ਆਪਣੇ

ਦੋਵੇਂ ਪੁੱਤਰ ਲਿਆ ਕੇ ਅਕਾਲ ਦੀ ਗੋਦ ਵਿਚ ਤੇ ਕੌਮ ਦੀ ਖ਼ਾਤਰ ਭੇਟ ਕਰ ਦੇਣੇ ਹਨ।

*ਜਿਸ ਖਿਤੇ ਮੇਂ ਹਮ ਕਹਿਤੇ ਥੇ ਆਨਾ ਹੈ ਯੇ ਵੋਹੀ ਹੈ।*
*ਕੱਲ ਲੁਟ ਕੇ ਜਿਸ ਜਗਾ ਸੇ ਜਾਨਾ ਹੈ ਯੇ ਵੋਹੀ ਹੈ।*
*ਜਿਸ ਜਗਾ ਪੇ ਬੱਚੋਂ ਕੋ ਕਟਾਨਾ ਹੈ ਯੇ ਵੋਹੀ ਹੈ।*

ਕਹਿਣ ਲੱਗੇ ਕਿ ਮਿੱਟੀ ਦੀ ਅਜ਼ਮਤ ਨੂੰ ਵੀ ਸਲਾਮੀ ਦਿੱਤੀ ਹੈ ਕਿ ਅੱਜ ਤੂੰ ਕੱਚੀ ਹੈਂ ਪਰ ਤੇਰੇ ਅੰਦਰ ਪੱਕਿਆਂ ਦਾ ਬਸੇਰਾ ਹੋ ਗਿਆ। ਸੱਚ ਜਾਣੀ, ਅੱਜ ਤੋਂ ਬਾਅਦ ਰਹਿੰਦੀ ਦੁਨੀਆਂ ਤੱਕ ਜਿਹੜੀ ਮੈਂ ਹੱਥ ਨਾਲ ਧੂੜ ਉਡਾਈ ਹੈ, ਐ ਗੜੀਏ! ਤੇਰੀ ਧੂੜ ਆ ਕੇ ਲੋਕੀਂ ਆਪਣੇ ਮੱਥੇ 'ਤੇ ਲਾਉਣਗੇ।



